ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ



# ਵਿਗਿਆਨਕ ਵਿਚਾਰ

ਸੰਪਾਦਕ: ਰਜਪਾਲ ਸਿੰਘ

ਕੀਮਤ: 2 ਰੁਪਏ

## ਅੰਦਰ ਪੜ੍ਹੋ—

1. ਮੁੰਡਾ ਜਾਂ ਕੁੜੀ ਟੈਸਟ ਕਰਾਓ ।
2. 'ਹਿਸਟੀਰੀਆ' ।
3. ਕੀ ਸੂਰਜ ਗ੍ਰਹਿਣ ਵੱਲ ਦੇਖਣਾ ਹਾਨੀਕਾਰਕ ਹੈ ? ਅਤੇ ਇੰਦਰਾ ਗਾਂਧੀ ਦਾ 'ਭੂਤ' ਕਿਵੇਂ ਪ੍ਰਗਟ ਕੀਤਾ ਗਿਆ ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

**ਚਿੱਠੀ ਪੱਤਰ ਲਈ ਪਤਾ**

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ: 34
ਕੋਟ ਕਪੂਰਾ-151204

**ਨੋਟ**—ਪੋਸਟ ਬਾਕਸ ਨੰ: ਵਿੱਚ ਤਬਦੀਲੀ ਨੋਟ ਕਰ ਲਈ ਜਾਵੇ।

**ਚੰਦੇ ਭੇਜਣ ਲਈ ਪਤਾ**

ਜੀਵਨ ਲਾਲ ਸ਼ਹਿਬ
ਸੁਖਾਨੰਦ ਬਸਤੀ
ਤਪਾ—148108

ਸਲਾਨਾ ਚੰਦਾ=20 ਰੁਪੈ
ਲਾਈਫ ਮੈਂਬਰ=200 ਰੁਪੈ

ਪ੍ਰਕਾਸ਼ਨ—ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਬਰਜਿੰਦਰਾ ਪ੍ਰਿੰਟਰਜ਼, ਫਗਵਾੜਾ ਗੇਟ, ਜਲੰਧਰ ਤੋਂ ਛਪਵਾ ਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੋਦ ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

ਦੋ ਪਿਛਾਖੜੀ ਤਾਕਤਾਂ ਆਪਸ ਵਿਚ ਭਿੜਣ ਦਾ ਦਾਅਵਾ ਕਰ ਰਹੀਆਂ ਹਨ। ਪਰ ਦੋਹਵੇਂ ਆਪਣਾ ਜ਼ੋਰ ਇਕ ਦੂਸਰੇ ਤੇ ਦਿਖਾਉਣ ਦੀ ਬਜਾਏ ਨਿਰਦੋਸ਼ ਲੋਕਾਂ ਤੇ ਹੀ ਵੱਧ ਦਿਖਾ ਰਹੀਆਂ ਹਨ। ਇਕ ਧਿਰ ਜੇ ਪੁਲਿਸ ਰਾਹੀਂ ਲੋਕਾਂ ਤੇ ਤਸ਼ੱਦਦ ਕਰਕੇ, ਸਖਤ ਤੋਂ ਸਖਤ ਕਾਨੂੰਨ ਬਣਾ ਕੇ ਰਾਜ ਸਤਾ ਆਪਣੇ ਹੱਥ ਵਿਚ ਹੋਣ ਦਾ ਜ਼ੋਰ ਦਿਖਾਉਂਦੀ ਹੈ ਤਾਂ ਦੂਸਰੀ ਧਿਰ ਆਮ ਲੋਕਾਂ ਦੇ ਕਤਲ ਕਰਕੇ ਆਪਣੀ ਤਾਕਤ ਦਾ ਪ੍ਰਗਟਾਵਾ ਕਰਦੀ ਹੈ। ਪਿਛੇ ਜਿਹੇ ਜਦ ਸਰਕਾਰੀ ਧਿਰ ਨੇ ਇਹ ਦਿਖਾਉਣਾ ਚਾਹਿਆ ਕਿ ਉਸਨੇ ਦੂਸਰੀ ਧਿਰ ਦੇ ਕੁਝ ਬੰਦੇ ਆਪਣੇ ਪ੍ਰਭਾਵ ਹੇਠ ਲੈ ਆਂਦ ਹਨ ਅਤੇ ਉਹ ਉਹਨਾਂ ਦੀਆਂ ਸ਼ਰਤਾਂ ਮੁਤਾਬਿਕ ਸਮਝੌਤਾ ਨਾ ਕਰਨ ਵਾਲੇ ਦਹਿਸ਼ਤ ਪਸੰਦਾਂ ਨੂੰ ਨਿਖੇੜ ਕੇ ਕੁਚਲ ਦੇਵੇਗੀ ਤਾਂ ਦੂਸਰੀ ਧਿਰ ਨੇ ਇਸਦਾ ਜਵਾਬ ਸਰਕਾਰ ਨਾਲ ਕੋਈ ਟੱਕਰ ਲੈਣ ਦੀ ਬਜਾਏ ਸਾਧਾਰਣ ਲੋਕਾਂ ਦੇ ਨਿੱਤ ਦਿਹਾੜੀ ਹੁੰਦੇ ਕਤਲਾਂ ਦੀ ਗਿਣਤੀ ਵਿਚ ਵਾਧਾ ਕਰਕੇ ਦਿੱਤਾ ਹੈ। ਤੇ ਅਗਾਂਹ ਇਸਦਾ ਪ੍ਰਤੀਕਰਮ, ਸਰਕਾਰ ਨੇ ਇਹਨਾਂ ਕਤਲਾਂ ਤੇ ਕਾਬੂ ਪਾਉਣ ਦੇ ਬਹਾਨੇ ਵਜੋਂ ਐਮਰਜੈਂਸੀ ਬਿੱਲ ਪਾਸ ਕਰਾ ਕੇ, ਦਿਖਾਇਆ ਹੈ। ਇਹਨਾਂ ਜਮਹੂਰੀਅਤ ਵਿਰੋਧੀ ਕਨੂੰਨਾਂ ਦੀ ਵਰਤੋਂ ਮੁੱਖ ਤੌਰ ਤੇ ਆਪਣੇ ਜਾਇਜ਼ ਹੱਕਾਂ ਲਈ ਸੰਘਰਸ਼ ਕਰ ਰਹੇ ਲੋਕਾਂ ਉੱਪਰ ਹੀ ਹੋਣੀ ਹੈ, ਕਿਉਂਕਿ ਅਜਿਹੇ ਕਾਨੂੰਨਾਂ ਨਾਲ ਬੋਲਣ, ਲਿਖਣ, ਰੋਸ ਪ੍ਰਗਟ ਕਰਨ ਅਤੇ ਆਪਣੇ ਹੱਕਾਂ ਲਈ ਰੈਲੀਆਂ ਮੁਜ਼ਾਹਰੇ ਆਦਿ ਕਰਨ ਦੇ ਸੰਵਿਧਾਨ ਤਹਿਤ ਮਿਲੇ ਹੱਕਾਂ ਤੇ ਹੀ ਪਾਬੰਦੀ ਲਾਈ ਜਾ ਸਕਦੀ ਹੈ। ਕਾਤਲੀ ਗ੍ਰੋਹ ਤਾਂ ਪਹਿਲਾਂ ਵੀ ਅਜਿਹੀਆਂ ਕਾਰਵਾਈਆਂ ਕਿਸੇ ਸੰਵਿਧਾਨਕ ਛੋਟਾਂ ਅਧੀਨ ਨਹੀਂ ਕਰ ਰਹੇ ਅਤੇ ਨਾ ਹੀ ਇਹਨਾਂ ਦੇ ਜਾਰੀ ਰਹਿਣ ਦਾ ਕਾਰਣ ਕੋਈ ਸਖਤ ਕਨੂੰਨਾਂ ਦੀ ਘਾਟ ਹੈ। ਆਰਥਿਕ ਸਿਆਸੀ ਸੰਕਟਾਂ ਵਿਚੋਂ ਉਠੇ ਅਜਿਹੇ ਮਸਲਿਆਂ ਦਾ ਹੱਲ ਇਹਨਾਂ ਢੰਗਾਂ ਨਾਲ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਨਹੀਂ ਕੀਤਾ ਜਾ ਸਕਦਾ। ਲੋਕ ਤਾਂ ਮੰਗ ਕਰਦੇ ਹਨ ਕਿ ਪੰਜਾਬ ਮਸਲੇ ਦੇ ਹੱਲ ਲਈ ਆਰਥਿਕ ਤੇ ਰਾਜਸੀ ਖੇਤਰ ਵਿਚ ਠੀਕ ਪਹਿਲ ਕਦਮੀਆਂ ਕੀਤੀਆਂ ਜਾਣ ਤਾਂ ਹੀ ਲੋਕਾਂ ਨੂੰ ਜਿੰਦਗੀ ਦੀ ਸੁਰੱਖਿਆ ਮਿਲਣ ਦੇ ਨਾਲ-ਨਾਲ ਫਿਰਕਾਪ੍ਰਸਤੀ ਦੀ ਫੈਲ ਰਹੀ ਜ਼ਹਿਰ ਤੋਂ ਛੁਟਕਾਰਾ ਦਿਵਾਇਆ ਜਾ ਸਕਦਾ ਹੈ।

**—ਪਿਛਲੇ ਦੋ ਸਾਲ ਦੇ ਅਰਸੇ ਦੌਰਾਨ ਵਿਗਆਨਕ ਵਿਚਾਰ (ਅਤੇ ਪਹਿਲਾਂ ਤਰਕਸ਼ੀਲ) ਨੂੰ ਪਾਠਕਾਂ ਵਲੋਂ ਮਿਲੇ ਸ਼ਾਨਦਾਰ ਸਹਿਯੋਗ ਸਦਕਾ ਅਸੀਂ ਇਸ ਅੰਕ ਤੋਂ ਇਸਨੂੰ ਮਹੀਨੇਵਾਰ ਕਰ ਰਹੇ ਹਾਂ। ਇਸਦੇ ਨਾਲ ਹੀ ਇਸਦੀ ਕੀਮਤ ਅਤੇ ਸਫੇ ਘਟਾਏ ਜਾ ਰਹੇ ਹਨ ਤਾਂ ਜੋ ਮਹੀਨੇਵਾਰ ਕਰਨ ਨਾਲ ਨਾ ਤ: ਪਾਠਕਾਂ ਤੇ ਵਧੇਰੇ ਆਰਥਿਕ ਬੋਝ ਪਵੇ ਅਤੇ ਨਾ ਹੀ ਮੈਟਰ ਵਿੱਚ ਫਾਲਤੂ ਵਿਸਥਾਰ, ਦੁਹਰਾਉ ਜਾਂ ਹਲਕਾਪਣ ਆਵੇ। ਆਸ ਹੈ ਪਾਠਕ ਸਾਡੇ ਇਸ ਕਦਮ ਨੂੰ ਵੀ ਭਰਵਾਂ ਹੁੰਗਾਰਾ ਦੇਣਗੇ।**

**ਸੰਪਾਦਕੀ ਬੋਰਡ**

# ਮੁੰਡਾ ਜਾਂ ਕੁੜੀ, ਟੈਸਟ ਕਰਾਓ

## ਕੁੜੀ ਹੋਵੇ ਤਾਂ ਮਾਰ ਮੁਕਾਓ

ਮੁੰਡਾ ਹੈ ਜਾਂ ਕੁੜੀ?

ਆਪਣੇ ਹੋਣ ਵਾਲੇ ਬੱਚੇ ਸੈਕਸ ਜਾਣੋ,

ਅਜਿਹੇ ਬੋਰਡ ਹੁਣ ਸਾਡੇ ਹਰ ਛੋਟੇ-ਵੱਡੇ ਸ਼ਹਿਰ ਵਿਚ ਦੇਖੇ ਜਾ ਸਕਦੇ ਸਨ। ਬੱਚੇ ਦਾ ਸੈਕਸ ਜਾਣਨ ਪਿੱਛੋਂ ਸਾਡੇ ਸਮਾਜ 'ਚ ਅਸਲ ਵਿਚ ਕੀ ਹੁੰਦਾ ਹੈ ਇਹ ਕੋਈ ਲੁਕੀ ਛਿਪੀ ਗੱਲ ਨਹੀਂ: ਯਾਨੀ ਜੇ ਮੁੰਡਾ ਹੈ ਤਾਂ ਠੀਕ ਹੈ ਖੁਸ਼ੀਆਂ ਮਨਾਓ। ਪਰ ਜੇ ਕੁੜੀ ਹੋਵੇ ਤਾਂ ਉਸ ਨੂੰ ਗਰਭਪਾਤ (Abortion) ਰਾਹੀਂ ਖਤਮ ਕਰਵਾ ਦਿੱਤਾ ਜਾਂਦਾ ਹੈ। ਹੁਣ ਤਾਂ ਕੁਝ ਡਾਕਟਰਾਂ ਨੇ ਇਸ ਬਾਰੇ ਇਸ਼ਤਿਹਾਰਾਂ ਵਿਚ ਸਿੱਧਾ ਹੀ ਕਹਿਣਾ ਸ਼ੁਰੂ ਕਰ ਦਿੱਤਾ ਹੈ ਕਿ 'ਹੁਣ 500 ਰੁਪਏ ਲਗਾਓ ਬਾਅਦ ਵਿਚ 50,000 ਰੁਪਏ ਬਣਾਓ।'

ਮਨੁੱਖੀ ਸਭਿਅਤਾ ਦੇ ਇਸ ਦੌਰ ਵਿਚ ਵੀ ਕੁੜੀਆਂ ਦੇ ਕਤਲ ਦਾ ਅਜਿਹਾ ਖੁਲ੍ਹਾ ਸੱਦਾ ਕੀ ਦਰਸਾਉਂਦਾ ਹੈ? ਇਹੀ ਕਿ ਉਪਰੋਂ ਸਾਊ ਲਗਦੇ ਸਰਮਾਏਦਾਰੀ ਸਮਾਜ ਅੰਦਰ ਅਸਲ ਵਿਚ ਕਿੰਨਾ ਵਹਿਸ਼ੀਪੁਣਾ ਪਿਆ ਹੈ ਜਦ ਸਰਮਾਏ ਦੀ ਧੁੱਸ ਅੱਗੇ ਸਭ ਰਿਸ਼ਤੇ, ਸਾਰੀ ਨੈਤਿਕਤਾ ਸਿਫਰ ਹੋ ਕੇ ਰਹਿ ਜਾਂਦੀ ਹੈ।

ਇਸ ਵਿਸ਼ੇ ਤੇ ਅਸੀਂ ਡਾ. ਜਗਦੀਸ਼ ਚੰਦਰ M. D. ਜੋ ਮੈਡੀਕਲ ਸਰਵਿਸ ਸੈਂਟਰ ਚੰਡੀਗੜ੍ਹ ਦੇ ਕਨਵੀਨਰ ਵੀ ਹਨ, ਦਾ ਇਕ ਲੇਖ ਦੇ ਰਹੇ ਹਾਂ।

ਇਸਦੇ ਨਾਲ ਹੀ ਇਸੇ ਵਿਸ਼ੇ ਤੇ ਕੁਝ ਵਿਚਾਰ ਪ੍ਰੋ. ਐਮ. ਸੀ. ਭਾਰਦਵਾਜ ਦੇ ਤੁਹਾਡੇ ਨਾਲ ਸਾਂਝੇ ਕਰ ਰਹੇ ਹਾਂ। ਭਾਰਦਵਾਜ ਹੋਰਾਂ ਦਾ ਆਰਥਿਕ ਤੇ ਸਮਾਜਿਕ ਮਸਲਿਆਂ ਤੇ ਲਿਖਣ ਦਾ ਆਪਣਾ ਹੀ ਇਕ ਖਾਸ ਅੰਦਾਜ਼ ਹੈ। ਸੈਕਸ ਟੈਸਟਿੰਗ ਮਸ਼ੀਨਾਂ ਬਾਰੇ ਇਹ ਟਿਪਣੀ ਉਹਨਾਂ ਵਲੋਂ ਆਪਣੀ ਰੂਸੀ ਯਾਤਰਾ ਸਬੰਧੀ ਲਿਖੀ ਪੁਸਤਕ ਸਵਰਗ ਦੀ ਸੈਰ ਵਿਚੋਂ ਲਈ ਗਈ ਹੈ।

—ਸੰਪਾਦਕ

ਪਿਛਲੇ ਇਕ ਦਹਾਕੇ ਦੌਰਾਨ, ਮਨੁੱਖੀ ਪ੍ਰਜਣਨ ਵਿਗਿਆਨ ਵਿਚ ਹੋਈਆਂ ਨਵੀਆਂ ਖੋਜਾਂ ਨੇ ਡਾਕਟਰੀ ਵਿਗਿਆਨ ਵਿਚ ਇਨਕਲਾਬੀ ਤਬਦੀਲੀ ਲਿਆਂਦੀ ਹੈ। ਇਹਨਾਂ ਸਾਰੀਆਂ ਖੋਜਾਂ ਵਿਚੋਂ S.D. Test (ਜਨਮ ਤੋਂ ਪਹਿਲਾਂ ਹੀ ਮੁੰਡਾ ਜਾਂ ਕੁੜੀ ਹੋਣ ਬਾਰੇ ਜਾਣ ਲੈਣਾ) ਸਾਡੇ ਸਮਾਜ ਵਿਚ ਸਭ ਤੋਂ ਵੱਧ ਪ੍ਰਚਲਿਤ ਹੋਏ ਹਨ। ਇਹ ਟੈਸਟ ਅਸਲ ਵਿਚ ਇਸ ਲਈ ਵਿਕਸਿਤ ਕੀਤੇ ਗਏ ਸਨ ਤਾਂ ਜੋ ਜਨਮ ਤੋਂ ਪਹਿਲਾਂ ਭਰੂਣ ਅਵਸਥਾ ਵਿਚ ਹੀ ਇਸ ਗੱਲ ਦਾ ਪਤਾ ਲਗਾਇਆ ਜਾ ਸਕੇ ਕਿ ਪੈਦਾ ਹੋਣ ਵਾਲਾ ਬੱਚਾ ਜਮਾਂਦਰੂ ਰੋਗੀ ਜਾਂ ਅੰਗਹੀਣ ਤਾਂ ਨਹੀਂ ਹੋਵੇਗਾ ਅਤੇ ਇਸ ਦੀ ਸਹਾਇਤਾ ਨਾਲ ਜਮਾਂਦਰੂ ਨੁਕਸ ਵਾਲੇ ਬੱਚਿਆਂ ਦੇ ਜਨਮ ਨੂੰ ਰੋਕਿਆ ਜਾ ਸਕੇ।

ਪਰ ਡਾਕਟਰੀ ਵਿਗਿਆਨ ਦੀ ਇਸ ਅਤੀ ਵਿਸ਼ੇਸ਼ ਸ਼ਾਖ ਦੀ ਖੁੰਬਾਂ ਵਾਂਗ ਉੱਗ ਰਹੇ ਪ੍ਰਾਈਵੇਟ ਕਲੀਨਿਕਾਂ ਵਲੋਂ ਬਹੁਤ ਹੀ ਭੈੜੀ ਦੁਰਵਰਤੋਂ ਕੀਤੀ ਜਾ ਰਹੀ ਹੈ। ਅੰਮ੍ਰਿਤਸਰ ਤੋਂ ਸ਼ੁਰੂ ਹੋ ਕੇ ਇਹ ਕੰਮ ਦਿੱਲੀ ਚਲ ਪਿਆ ਅਤੇ ਫੇਰ ਬੰਬਈ ਜਿਥੇ ਕਿ ਹੁਣ ਦੇਸ਼ ਵਿਚ ਸਭ ਤੋਂ ਵੱਧ ਇਹ ਟੈਸਟ ਕੀਤੇ ਜਾਂਦੇ ਹਨ। ਇਹਨਾਂ ਕਲੀਨਿਕਾਂ ਵਿਚ ਇਹ ਟੈਸਟ ਬੱਚੇ ਦਾ ਕੇਵਲ ਸੈਕਸ ਜਾਣਨ ਲਈ ਹੀ ਕੀਤੇ ਜਾਂਦੇ ਹਨ ਅਤੇ ਜੇ ਕੁੜੀ ਦਾ ਪਤਾ ਚੱਲੇ ਤਾਂ ਯਕੀਨੀ ਹੀ ਗਰਭਪਾਤ ਕਰਵਾਇਆ ਜਾਂਦਾ ਹੈ।

ਪੰਜਾਬ ਅਤੇ ਹਰਿਆਣੇ ਦੇ ਤਾਂ ਲਗਭਗ ਹਰ ਛੋਟੇ-ਵੱਡੇ ਸ਼ਹਿਰ ਵਿਚ ਇਹ ਟੈਸਟ ਕਰਨ ਵਾਲੇ ਕਲੀਨਿਕ ਖੁਲ੍ਹ ਚੁੱਕੇ ਹਨ। ਇਹਨਾਂ ਕਲੀਨਿਕਾਂ ਵਲੋਂ ਖੁਲ੍ਹੇਆਮ ਇਸ਼ਤਿਆਰਬਾਜ਼ੀ ਕੀਤੀ ਜਾਂਦੀ ਹੈ ਕਿ "ਆਪਣੇ ਹੋਣ ਵਾਲੇ ਬੱਚੇ ਦਾ ਸੈਕਸ ਜਾਣੋ। ਹੁਣ 500 ਰੁਪਏ ਲਗਾਓ ਅਤੇ ਬਾਅਦ ਦੇ 50,000 ਬਚਾਓ।"

ਇਹ ਕਲੀਨਿਕ ਟੈਸਟ ਵਾਸਤੇ 500 ਤੋਂ 1000 ਰੁਪਏ ਲੈਂਦੇ ਹਨ ਜੇ ਟੈਸਟ ਰਾਹੀਂ ਕੁੜੀ ਦਾ ਪਤਾ ਲੱਗੇ ਤਾਂ ਗਰਭਪਾਤ ਲਈ 1500 ਦੇ ਲਗਭਗ ਹੋਰ ਖਰੇ। ਬਹੁਤ ਜੋੜੇ ਟੈਸਟ ਇਹਨਾਂ ਪ੍ਰਾਈਵੇਟ ਕਲੀਨਿਕਾਂ ਤੋਂ ਕਰਵਾ ਲੈਂਦੇ ਹਨ ਅਤੇ ਗਰਭਪਾਤ ਸਰਕਾਰੀ ਹਸਪਤਾਲਾਂ ਵਿਚੋਂ। ਇਹ ਟੈਸਟ ਗਰਭ ਧਾਰਨ ਕਰਨ ਤੋਂ 16 ਹਫਤਿਆਂ ਬਾਅਦ ਹੀ ਹੋ ਸਕਦਾ ਹੁੰਦਾ ਹੈ ਅਤੇ ਇਸ ਸਮੇਂ ਗਰਭਪਾਤ ਕਰਵਾਉਣਾ ਖਤਰੇ ਤੋਂ ਖਾਲੀ ਨਹੀਂ ਹੁੰਦਾ। ਇਸ ਤੋਂ ਇਲਾਵਾ ਇਹਨਾਂ ਕਲੀਨਿਕਾਂ ਵਿਚ ਗਰਭਪਾਤ ਲਈ ਪੂਰੀਆਂ ਸਹੂਲਤਾਂ ਵੀ ਨਹੀਂ ਹੁੰਦੀਆਂ ਜਿਸ ਕਰਕੇ ਕਈ ਵਾਰ ਮੁੰਡੇ ਦੀ ਲਾਲਸਾ ਮਾਂ ਦੀ ਮੌਤ ਦਾ ਵੀ ਕਾਰਣ ਵੀ ਬਣਦੀ ਹੈ।

ਮੈਡੀਕਲ ਟਰਮੀਨੇਸ਼ਨ ਆਫ ਪਰੈਗਨੈਂਸੀ (MTP) ਐਕਟ 1971 ਅਨੁਸਾਰ ਚਾਹੇ ਪਹਿਲੇ 20 ਹਫਤੇ ਤੀਕ ਗਰਭਪਾਤ ਕਰਵਾਉਣ ਦੀ ਇਜ਼ਾਜਤ ਹੈ ਪ੍ਰੰਤੂ ਇਹ ਐਕਟ ਵੀ ਸੈਕਸ ਦੇ ਆਧਾਰ ਤੇ ਚੋਣਵੇਂ ਗਰਭਪਾਤ ਕਰਨ ਦੀ ਖੁਲ੍ਹ ਨਹੀਂ ਦੇ ਦਿੰਦਾ। ਸੰਵਿਧਾਨ ਦੀ ਧਾਰਾ 21 ਵਿਚ ਸਾਫ ਲਿਖਿਆ ਹੈ ਕਿ ਜਨਮ ਤੋਂ ਪਹਿਲਾਂ ਦੀ ਭਰੂਣ ਅਵਸਥਾ ਵੀ ਜ਼ਿੰਦਗੀ ਦੇ ਖੇਤਰ ਵਿਚ ਆਉਂਦੀ ਹੈ ਅਤੇ ਇਸ ਨੂੰ ਖ਼ਤਮ ਕਰਨਾ ਇਕ ਕਤਲ ਕਰਨ ਦੇ ਸਮਾਨ ਹੈ। ਫਿਰ ਵੀ ਇਹ ਕੰਮ ਇਕ ਬਹੁਤ ਲਾਹੇਵੰਦਾ ਬਿਜ਼ਨਿਸ ਬਣ ਚੁੱਕਾ ਹੈ। ਸਿਰਫ ਪੈਸੇ ਦੀ ਖ਼ਾਤਰ ਕੁਝ ਡਾਕਟਰਾਂ ਵਲੋਂ ਆਪਣੇ ਕਿੱਤੇ ਦੀ ਸਹੁੰ ਅਤੇ 1948 ਦੀ ਜਨੇਵਾ ਘੋਸ਼ਣਾ ਨੂੰ ਮੌਜ ਨਾਲ ਹੀ ਨਜ਼ਰ ਅੰਦਾਜ਼ ਕਰ ਦਿੱਤਾ ਜਾਂਦਾ ਹੈ।

ਇਹ 'ਸੈਕਸ-ਜਾਣੋ ਟੈਸਟ' ਸਾਡੇ ਸਮਾਜ ਨੂੰ ਕਿੱਧਰ ਲੈ ਕੇ ਜਾਣਗੇ ? ਇਸ ਦੇ ਲੰਮੇ ਸਮੇਂ ਵਿਚ ਕੀ ਸਿੱਟੇ ਨਿਕਲਣਗੇ ? ਸਾਡੇ ਦੇਸ਼ ਵਿਚ ਔਰਤ-ਮਰਦ ਦਾ ਅਨੁਪਾਤ ਪਹਿਲਾਂ ਹੀ ਠੀਕ ਨਹੀਂ ਹੈ। ਯਾਨੀ 1000 ਆਦਮੀਆਂ ਪਿੱਛੇ 936 ਔਰਤਾਂ ਹਨ ਅਤੇ ਹੁਣ ਇਕ ਖੋਜ ਸੰਸਥਾ ਮੁਤਾਬਿਕ **ਇਕੱਲੇ ਬੰਬਈ ਸ਼ਹਿਰ ਵਿਚ ਹੀ ਹਰ ਸਾਲ 50,000 ਕੁੜੀਆਂ ਨੂੰ ਜਨਮ ਤੋਂ ਪਹਿਲਾਂ ਹੀ ਗਰਭਪਾਤ ਰਾਹੀਂ ਖਤਮ ਕਰ ਦਿੱਤਾ ਜਾਂਦਾ ਹੈ।**

ਪਰ ਇਸ ਸਾਰੀ ਸਮੱਸਿਆ ਦੀ ਜੜ੍ਹ ਕੀ ਹੈ ? ਕਿਉਂ ਇੱਕ ਵਧੀਆ ਮੈਡੀਕਲ ਟੈਸਟ ਇਕ ਘਟੀਆ ਧੰਦੇ ਵਿਚ ਬਦਲ ਗਿਆ ਹੈ। ਸਾਡੇ ਸਮਾਜ ਵਿਚ ਮਰਦ ਨੂੰ ਹੀ ਸਾਰੀ ਜ਼ਮੀਨ ਜਾਇਦਾਦ ਦਾ ਮਾਲਕ ਸਮਝਿਆ ਜਾਂਦਾ ਹੈ। ਆਪਣੀ ਜਾਇਦਾਦ ਦਾ 'ਵਾਰਿਸ' ਪੈਦਾ ਕਰਨ ਲਈ ਹਰ ਕੋਈ ਚਾਹੁੰਦਾ ਹੈ ਕਿ ਉਸਦੇ ਲੜਕਾ ਜ਼ਰੂਰ ਹੋਵੇ।

ਸਾਡੀਆਂ ਕੇਂਦਰੀ ਅਤੇ ਰਾਜ ਸਰਕਾਰਾਂ ਔਰਤਾਂ ਦੇ ਅਜਿਹੇ ਮਸਲਿਆਂ ਨੂੰ ਕਦੇ ਵੀ ਸਿੱਧੀ ਤਰਾਂ ਸੰਬੋਧਿਤ ਨਹੀਂ ਹੁੰਦੀਆਂ। ਇਸੇ ਕਰਕੇ ਕੇਂਦਰੀ ਸਰਕਾਰ ਐਡੇ ਵੱਡੇ ਸਮਾਜੀ ਮਸਲੇ ਬਾਰੇ ਵੀ ਬਿਲਕੁਲ ਚੁੱਪ ਹੈ। ਦੋ ਸਾਲ ਪਹਿਲਾਂ ਸਿਰਫ ਇਕ ਪ੍ਰਾਈਵੇਟ ਬਿੱਲ ਪਾਰਲੀਮੈਂਟ ਵਿਚ ਜ਼ਰੂਰ ਪੇਸ਼ ਕੀਤਾ ਗਿਆ ਸੀ ਕਿ M.T.P. ਐਕਟ ਵਿਚ ਤਬਦੀਲੀ ਕੀਤੀ ਜਾਵੇ ਤਾਂ ਜੋ "ਕਿਸੇ ਵੀ ਰਜਿਸਟਰਡ ਡਾਕਟਰ ਵਲੋਂ ਉਸ ਹਾਲਤ ਵਿਚ ਗਰਭਪਾਤ ਨਹੀਂ ਕੀਤਾ ਜਾਵੇਗਾ ਜੇ ਉਸਨੂੰ ਜਾਪੇ ਕਿ ਇਹ ਗਰਭਪਾਤ ਕੁੜੀ ਨੂੰ ਮਾਰਨ ਲਈ ਹੀ ਕਰਵਾਇਆ ਜਾ ਰਿਹਾ ਹੈ।"

ਸਰਕਾਰ ਚੁੱਪ ਹੈ ਕਿਉਂਕਿ ਸ਼ਾਇਦ ਇਸਨੇ ਇਹ ਭਰਮ ਪਾਲ ਲਿਆ ਹੈ ਕਿ ਇਸ ਤਰ੍ਹਾਂ ਕੁੜੀਆਂ ਖਤਮ ਕਰਨ ਨਾਲ ਆਬਾਦੀ ਤੇ ਹੀ ਕੰਟਰੋਲ ਹੋ ਰਿਹਾ ਹੈ। S.D. ਟੈਸਟ ਵਾਲੇ ਕਲੀਨਿਕਾਂ ਦੇ ਡਾਕਟਰ ਵੀ ਅਕਸਰ ਇਹੀ ਦਲੀਲ ਦਿੰਦੇ ਹਨ ਕਿ ਜਦੋਂ ਸਹੂਲਤਾਂ ਮੌਜੂਦ ਹੋਣ ਤਾਂ ਕਿਉਂ ਨਾ ਆਪਣੀ ਪਸੰਦ ਅਨੁਸਾਰ ਮੁੰਡਾ ਜਾਂ ਕੁੜੀ ਲਈ ਜਾਵੇ ? ਇਹ ਸਭ ਫੋਕੀਆਂ ਦਲੀਲਾਂ ਹਨ ਜੋ ਡਾਕਟਰੀ ਸਦਾਚਾਰ ਅਤੇ ਸਮਾਜੀ ਨੈਤਿਕਤਾ ਨੂੰ ਉਲੰਘਦੀਆਂ ਹਨ। ਕਿਸੇ ਵੀ ਸਭਿਆ ਸਮਾਜ ਵਿਚ ਲਿੰਗੀ ਵਿਤਕਰੇ ਦੇ ਤਹਿਤ ਕੀਤੇ ਜਾਣ ਵਾਲੇ ਗਰਭਪਾਤ ਬਰਦਾਸ਼ਤ ਨਹੀਂ ਕੀਤੇ ਜਾ ਸਕਦੇ। ਦੱਖਣੀ ਕੋਰੀਆ ਦੀ ਸਰਕਾਰ ਨੇ ਸਮਾਜਿਕ ਅਤੇ ਔਰਤਾਂ ਦੀਆਂ ਜਥੇਬੰਦੀਆਂ ਦੇ ਦਬਾਅ ਹੇਠ 1986 ਵਿਚ ਇਹਨਾਂ ਟੈਸਟਾਂ ਤੇ ਪਾਬੰਦੀ ਲਗਾ ਦਿੱਤੀ ਹੈ। ਸਾਡੇ ਦੇਸ਼ ਵਿਚ ਮਹਾਂਰਾਸ਼ਟਰ ਦੀ ਸਰਕਾਰ ਨੇ ਬਜਟ ਸੈਸ਼ਨ ਦੌਰਾਨ ਇਹਨਾਂ ਟੈਸਟਾਂ ਦੇ ਪਾਬੰਦੀ ਲਾਉਣ ਦਾ ਵਾਅਦਾ ਕੀਤਾ।

ਇਸ ਬੁਰਾਈ ਤੇ ਕਾਬੂ ਪਾਉਣ ਲਈ ਘੱਟੋ-ਘੱਟ ਹੇਠ ਲਿਖੇ ਕਦਮ ਜ਼ਰੂਰ ਚੁੱਕਣੇ ਚਾਹੀਦੇ ਹਨ।

1. ਇਹ ਟੈਸਟ ਕੇਵਲ ਸਰਕਾਰੀ ਅਦਾਰਿਆਂ ਵਲੋਂ ਸਿਰਫ਼ ਜਮਾਂਦਰੂ ਨੁਕਸਾਂ ਦਾ ਪਤਾ ਲਗਾਉਣ ਲਈ ਹੀ ਹੋਣੇ ਚਾਹੀਦੇ ਹਨ। ਕਿਸੇ ਵੀ ਹਾਲਤ ਵਿਚ ਹੋਣ ਵਾਲੇ ਬੱਚੇ ਦਾ ਸੈਕਸ (ਭਾਵ ਮੁੰਡਾ ਜਾਂ ਕੁੜੀ) ਮਾਪਿਆਂ ਨੂੰ ਨਹੀਂ ਦੱਸਿਆ ਜਾਣਾ ਚਾਹੀਦਾ।

2. ਇਹ ਟੈਸਟ ਕਰਨ ਵਾਲਿਆਂ ਨੂੰ ਵਿਸ਼ੇਸ਼ ਲਾਈਸੈਂਸ ਦੇਣੇ ਚਾਹੀਦੇ ਹਨ। ਕਿਸੇ ਵੀ ਡਾਕਟਰ ਨੂੰ ਲਾਈਸੈਂਸ ਬਗੈਰ ਟੈਸਟ ਕਰਨ ਦੀ ਆਗਿਆ ਨਹੀਂ ਹੋਣੀ ਚਾਹੀਦੀ ਅਤੇ ਦੁਰਵਰਤੋਂ ਹੋਣ ਦੀ ਹਾਲਤ ਵਿਚ ਲਾਈਸੈਂਸ ਕੈਂਸਲ ਕੀਤਾ ਜਾਵੇ।

3. ਇਹਨਾਂ ਸਾਰੇ ਟੈਸਟਾਂ ਅਤੇ ਗਰਭਪਾਤ ਦੇ ਕੇਸਾਂ ਦਾ ਪੂਰਾ ਪੂਰਾ ਰਿਕਾਰਡ ਰਖਿਆ ਜਾਵੇ ਅਤੇ ਇਹ ਸਾਰਾ ਰਿਕਾਰਡ ਸਿਹਤ-ਸਮਾਜੀ ਅਤੇ ਔਰਤਾਂ ਦੀਆਂ ਜਥੇਬੰਦੀਆਂ ਨੂੰ ਮਿਲਦੇ ਰਹਿਣਾ ਚਾਹੀਦਾ ਹੈ ਤਾਂ ਜੋ ਉਹ ਇਹਨਾਂ ਟੈਸਟਾਂ ਦੀ ਦੁਰ ਵਰਤੋਂ ਖਿਲਾਫ ਚੌਕਸੀ ਨਾਲ ਨਿਗਰਾਨੀ ਕਰ ਸਕਣ।

4. ਇਹਨਾਂ ਟੈਸਟਾਂ ਦੀ ਇਸ਼ਤਿਹਾਰਬਾਜ਼ੀ ਤੇ ਪਾਬੰਦੀ ਲਗਾਉਣੀ ਚਾਹੀਦੀ ਹੈ।

**—ਡਾ. ਜਗਦੀਸ਼ ਚੰਦਰ**



## ਸੈਕਸ ਟੈਸਟਿੰਅ ਉਰਫ ਕੁੜੀਮਾਰ ਮਸ਼ੀਨਾਂ

ਭਾਰਤ ਵਰਸ਼ ਵਿਚ ਸੌ ਮਾਰਗ ਛੇਆ ਨੂੰ ਕਦੇ ਔਰਤ (ਬੀਵੀ) ਨਸੀਬ ਨਹੀਂ ਸੀ ਹੁੰਦੀ ਅਤੇ ਇਥੇ (ਰੂਸ ਵਿਚ) ਸੌ ਵਿਚੋਂ 12 ਔਰਤਾਂ ਨੂੰ ਕਦੇ ਮਰਦ (ਖਾਵੰਦ) ਨਸੀਬ ਨਹੀਂ ਸੀ ਹੋ ਸਕਦਾ। ਪਰ ਉਂਜ ਸਾਡੀ ਹਕੂਮਤ ਵੀ ਕਮਾਲ ਦੀ ਨਹੀਂ ? ਮਰਦਾਂ ਮੁਕਾਬਲੇ ਔਰਤਾਂ ਪਹਿਲਾਂ ਹੀ ਘੱਟ ਨੇ, ਹੁਣ ਪਿਉ ਵਾਲੀਆਂ ਆਟੋਮੈਟਿਕ ਸੈਕਸ ਟੈਸਟਿੰਗ ਮਸ਼ੀਨਾਂ ਇੰਮਪੋਰਟ ਕਰੀ ਤੁਰੇ ਜਾ ਰਹੇ ਹਨ ਅਖੇ ਕੁੜੀ ਜਮਣ ਹੀ ਨਹੀਂ ਦੇਣੀ। ਮਾਂ ਦੇ ਗਰਭ ਵਿਚ ਹੀ ਮਰਵਾ ਦਿਆ ਕਰਨੀ ਹੈ। ਹੁਣ ਤਾਂ ਸਾਡੇ ਚੰਡੀਗੜ੍ਹ ਵਿਚ ਪੰਜ-ਸੱਤ ਅਜਿਹੀਆਂ ਮਸ਼ੀਨਾਂ ਆ ਗਈਆਂ ਹਨ ਜੋ ਗਰਭ 'ਚ ਹੀ ਲੜਕੇ/ਲੜਕੀ ਦੀ ਪਛਾਣ ਕਰ ਦਿੰਦੀਆਂ ਹਨ। ਕਿ ਬੁਧੀਜੀਵੀ ਤੇ ਕੀ ਬਾਬੂ ਮੁਣਸ਼ੀ, ਕੀ ਡਾਕਟਰ ਤੇ ਕੀ ਡੰਗਰ-ਡਾਕਟਰ, ਕੀ ਵਕੀਲ ਤੇ ਕੀ ਜੱਜ ਸਭ ਭੱਜ ਜਾਂਦੇ ਹਨ। ਇਹਨਾਂ ਮਸੀਨਾਂ ਵਾਲਿਆਂ ਕੋਲ।........ਤੇ ਇਹ ਮਸ਼ੀਨਾਂ ਸਿਰਫ਼ ਚੰਦੀਗੜ੍ਹ ਹੀ ਨਹੀਂ ਆਈਆਂ, ਲਗਭਗ ਹਰ ਉਸ ਸ਼ਹਿਰ ਆ ਗਈਆਂ ਹਨ ਜਿਥੇ ਇਨਕਮ ਟੈਕਸ ਚੋਰ ਕਾਫੀ ਤਦਾਦ 'ਚ ਰਹਿੰਦੇ ਹਨ। ਕੋਟਾ ਬਲੈਕ ਕਰਨ ਵਾਲੇ ਜਿਥੇ ਅਮੂਮਨ ਪਾਏ ਜਾਂਦੇ ਹਨ। ਠੇਕੇਦਾਰ ਤੇ ਸ਼ਾਹੂਕਾਰ ਜਿਥੇ ਆਮ ਮਿਲ ਜਾਂਦੇ ਹਨ—ਉਹਨਾਂ ਸਾਰਿਆਂ ਹੀ ਸ਼ਹਿਰਾਂ ਵਿਚ ਅਜਿਹੀਆਂ ਅਣਗਿਣਤ ਮਸ਼ੀਨਾਂ ਅਮਰੀਕਾ ਤੇ ਇੰਗਲੈਂਡ ਤੋਂ ਇਮਪੋਰਟ ਕਰਵਾ ਦਿੱਤੀਆਂ ਗਈਆਂ ਹਨ। ਸੁਨਣ 'ਚ ਆਇਆ ਹੈ ਕਿ ਇਨਾਂ ਮਸ਼ੀਨਾਂ ਦਾ ਖਾਸ ਪ੍ਰਬੰਧ ਕਰਾਉਣ ਲਈ ਦੋ ਮੀਟਿੰਗਾਂ ਬੰਬਈ 'ਚ ਹੋਈਆਂ ਸਨ ਤੇ ਚਾਰ ਵਿਜ਼ਿੰਗਟਨ ਵਿਚ ਤੇ ਇਹ ਵੀ ਕਿਹਾ ਜਾਂਦਾ ਹੈ ਕਿ ਮੀਟਿੰਗਾਂ ਵਿਚ ਵੱਡੇ-ਵੱਡੇ ਸਕੱਤਰਾਂ ਤੇ ਕਮਿਸ਼ਨਰਾਂ ਨੇ ਵੀ ਭਾਗ ਲਿਆ ਸੀ ਕਿਉਂਕਿ ਸਾਡੇ ਇਕ ਖੱਦਰਧਾਰੀ ਕੁਮੰਤਰੀ ਮਹੋਦਯ ਨੇ ਆਪ ਉਚੇਚੇ ਤੌਰ ਤੇ ਇਹਨਾਂ ਮਸ਼ੀਨਾਂ ਦੇ 'ਇਮੀਜੀਏਟ ਇੰਮਪੋਰਟ' ਵਿਚ ਵਿਸ਼ੇਸ਼ ਰੂਪੀ ਲਈ ਸੀ।

ਖੈਰ ਇਹ ਸਾਇੰਸ ਦਾ ਯੁੱਗ ਹੈ ਤੇ ਸਾਇੰਸ ਦੇ ਯੁੱਧ ਵਿਚ ਅਸੀਂ ਨਹੀਂ ਚਾਹਾਂਗੇ ਕਿ ਸਾਇੰਸ 'ਚ ਹਿੰਦੁਸਤਾਨ ਪਖੜ ਜਾਏ। ਸੋ ਅਜਿਹੀਆਂ ਮਸ਼ੀਨਾਂ ਦੁਨੀਆਂ ਦੇ ਕਿਸੇ ਕੋਨੇ 'ਚ ਵੀ ਬਣੀਆਂ ਹੋਣ ਸਾਡੇ ਜ਼ਰੂਰ ਖੜੇ ਪੈਰ ਹੀ ਪੁੱਜ ਜਾਣੀਆਂ ਚਾਹੀਦੀਆਂ ਹਨ। ਬੇਸ਼ੱਕ ਅਜਿਹੀ ਇਕ-ਇਕ ਮਸ਼ੀਨ ਦੀ ਖਾਤਰ ਬਾਸਪਤੀ ਤੌਲਾਂ ਦੇ ਦੋ-ਦੋ ਜਹਾਜ਼ ਵੀ ਬਾਹਰ ਕਿਉਂ ਨਾ ਭੇਜਣੇ ਪੈਣ, ਭੇਜ ਦੇਣੇ ਚਾਹੀਦੇ ਸਨ ਕਿ ਇਹ ਸੈਕਸ ਟੈਸਟਿੰਗ ਉਰਫ ਕੁੜੀਮਾਰ ਮਸ਼ੀਨਾਂ ਸਭ ਤੋਂ ਪਹਿਲਾਂ ਉਹਨਾਂ ਮਹਾਂਨਗਰਾਂ 'ਚ ਹੀ ਆਈਆਂ ਨੇ ਜਿੰਨ੍ਹਾਂ 'ਚ ਯੂਨੀਵਰਸਿਟੀਆਂ ਖੁਲ੍ਹੀਆਂ ਹੋਈਆਂ ਹਨ।

ਅਸੀਂ ਸਾਇੰਸ ਦੇ ਯੁੱਗ ਦੀ ਗੱਲ ਕਰ ਰਹੇ ਹਾਂ ਸੋ ਸਾਨੂੰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਗੱਲ ਨਹੀਂ ਛੇੜਣੀ ਚਾਹੀਦੀ ਜਦੋਂ ਕੁੜੀਆਂ ਨੂੰ ਜੰਮਣ ਦੇ ਦੋ-ਚਾਰ ਦਿਨਾਂ ਅੰਦਰ ਹੀ ਮਾਰ ਦਿੰਦੇ ਸਨ। ਹੁਣ ਤਾਂ ਤਰੱਕੀ ਦਾ ਜਮਾਨਾ ਆ ਗਿਆ ਹੈ, ਜੰਮਣ ਤੀਕ ਕਿਹੜਾ ਭੜੂਆਂ ਕਰੇ, ਹੁਣ ਤਾਂ ਜੰਮਣ ਤੋਂ ਪੰਜ-ਸੱਤ ਮਹੀਨੇ ਪਹਿਲਾਂ ਹੀ ਕੰਨਿਆ ਦਾ ਕਲਿਆਨ ਕਰਨਾ ਪਰਮੋ ਧਰਮ ਸਮਝਿਆ ਜਾ ਰਿਹਾ ਹੈ। ਨਾਲੇ ਮਹਾਰਾਜਾ ਰਣਜੀਤ ਸਿੰਘ ਦੇ ਸਮਿਆਂ 'ਚ ਤਾਂ ਸਿਰਫ ਕੁੜੀ ਦਾ ਗਲਾ ਹੀ ਘੁਟਿਆ ਜਾਂਦਾ ਸੀ, ਹੁਣ ਤਾਂ ਲਗਦੀ ਵਾਰ ਕੁੜੀ ਦੀ ਮਾਂ ਨੂੰ ਵੀ ਨਾਲ ਹੀ ਪਾਰ ਬੁਲਾਉਣ ਦੇ ਮਨਸੂਬੇ ਤਿਆਰ ਹੁੰਦੇ ਹਨ। ਨਾਲੇ ਅਠਾਰ੍ਹਵੀਂ ਸਦੀ ਦੀਆਂ ਗੱਲਾਂ ਕਿਉਂ ਕਰਦੇ ਪਏ ਹੋ ਹੁਣ ਤਾਂ ਵੀਹਵੀਂ ਬੀਤ ਚੁੱਕੀ ਹੈ ਤੇ ਇਕੀਵੀਂ ਚੜ੍ਹਣ ਵਾਲੀ ਹੈ। ਸੋ ਸਾਇੰ ਸਦੇ ਯੁੱਗ ਦੀ ਸਿਵਲਾਈਜ਼ਡ 'ਚ ਗੱਲ ਘੁੱਟਣ ਵਾਲੇ ਜਾਂ ਅੱਕ ਚਟਾਉਣ ਵਾਲੇ ਤਰੀਕੇ ਅਪਣਾਉਣਾ ਹਰਗਿਜ਼ ਦਰੁਸਤ ਨਹੀਂ। ਇਸ ਕਰਕੇ ਤਾਂ ਅਮਰੀਕਣ ਛੁਰੀਆਂ ਤੇ ਜਰਮਨ ਕੈਂਚੀਆਂ ਨਾਲ ਗਰਭਵਤੀ ਦੇ ਪੇਟ 'ਚ ਕੰਨਿਆ ਦਾ ਕੱਟ-ਵੱਢ ਕਰਕੇ ਅੰਦਰੋ-ਅੰਦਰ ਹੀ ਕਾਮ ਤਮਾਮ ਕਰ ਦਿੱਤਾ ਜਾਦਾ ਹੈ। ਤੇ ਜੇ ਕੈਂਚੀ ਜਾ ਛੁਰੀ ਦੀ ਇਕ ਅੱਧੀ ਚੁੰਜ ਗਰਭਵਤੀ ਨੂੰ ਵੀ ਵੱਜ ਕੇ ਅੰਦਰ ਪਾਕ ਪੈ ਜਾਵੇ ਡਾਕਟਰ ਦਾ ਕੀ ਵਗਾੜ ਲਵੋਗੇ ? ਖੈਰ ਸਾਨੂੰ ਇਹ ਗੱਲ ਦੀ ਚਿੰਤਾ ਨਹੀਂ ਹੋਣੀ ਚਾਹੀਦੀ ਕਿ ਹੁਣ ਵੱਡੇ-ਵੱਡੇ ਸ਼ਹਿਰਾਂ ਵਿਚ ਸਿਰਫ ਮੁੰਡੇ ਹੀ ਜੰਮਿਆ ਕਰਨਗੇ ਤੇ ਅਗਾਂਹ ਉਹਨਾਂ ਮੁੰਡਿਆਂ ਦੇ ਕੀ ਜੰਮੇਗਾ ਪ੍ਰੋਫੈਸਸ ਬੁਧੀਦਾਸ ਜੀ......??

**—ਐਮ. ਸੀ. ਭਾਰਦਵਾਜ**

### ਟੈਸਟ ਕਰਨ ਦੀਆਂ ਵਿਧੀਆਂ

**1. ਧੁਨੀ ਰਾਹੀਂ** (Ultra sound Scanning)— ਇਸ ਢੰਗ ਵਿਚ ਔਰਤ ਦੇ ਪੇਟ ਤੇ ਧੁਨੀ ਦੀ ਲਹਿਰ (Ultra sound Waves) ਨੂੰ ਪਾਇਆ ਜਾਂਦਾ ਹੈ ਜਿਸ ਨਾਲ ਐਕਸਰੇ ਦੀ ਤਰ੍ਹਾਂ ਪੇਟ ਅੰਦਰਲੇ ਬੱਚੇ ਦਾ ਪ੍ਰਤੀਬਿੰਧ ਪਰਦੇ ਤੇ ਬਣਦਾ ਹੈ। ਇਹ ਟੈਸਟ 16 ਹਫਤਿਆਂ ਤੋਂ ਬਾਅਦ ਹੀ ਹੋ ਸਕਦਾ ਹੈ।

**2. ਕਰੋਮੋਸੋਮਜ਼ ਰਾਹੀਂ**—ਗਰਭ ਅੰਦਰ ਬੱਚੇ ਅਤੇ ਬੱਚੇ ਦੇ ਇਰਦ-ਗਿਰਦ ਲਿਟੀਆਂ ਝਿੱਲੀਆਂ ਦੇ ਵਿਚਕਾਰ ਜੋ ਪਾਣੀ ਹੁੰਦਾ ਹੈ, ਉਸ ਨੂੰ ਗਰਤ ਦਾ ਪਾਣੀ ਕਹਿੰਦੇ ਹਨ। ਇਕ ਖਾਸ ਕਿਸਮ ਦੀ ਸੂਈ ਨਾਲ 15-20 ਸੀ. ਸੀ. ਪਾਣੀ ਲੈ ਕੇ ਇਸ ਵਿਚੋਂ ਸੈਲਾਂ ਨੂੰ ਵੱਖ ਕਰ ਲਿਆ ਜਾਂਦਾ ਹੈ। ਫਿਰ ਇਹਨਾਂ ਸੈਲਾਂ ਦਾ ਖੁਰਦਬੀਨ ਨਾਲ ਵਿਸ਼ਲੇਸ਼ਣ ਕੀਤਾ ਜਾਂਦਾ ਹੈ। ਸੈੱਲਾਂ ਅੰਦਰ ਪਏ ਕ੍ਰੋਮੋਸੋਮਜ਼ ਤੋਂ ਪਤਾ ਲਗਾਇਆ ਜਾਂਦਾ ਹੈ ਕਿ ਗਰਭ ਅੰਦਰ ਮੁੰਡਾ ਹੈ ਜਾਂ ਕੁੜੀ। ਜੇ ਕਰੋਮੋਸੋਮਜ਼ XX ਕਿਸਮ ਦੇ ਹੋਣ ਤਾਂ ਕੁੜੀ ਅਤੇ ਜੇ XY ਕਿਸਮ ਦੇ ਹੋਣ ਤਾਂ ਮੁੰਡਾ ਹੋਵੇਗਾ।

**3.** ਤੀਸਰੀ ਵਿਧੀ ਵਿਚ ਭਰੂਣ ਝਿੱਲੀ ਦਾ ਇਕ ਟੁਕੜਾ ਲੈ ਕੇ ਉਸਦੇ ਵਿਸ਼ਲੇਸ਼ਣ ਦੁਆਰਾ ਹੋਣ ਵਾਲੇ ਬੱਚੇ ਦੇ ਸੈਕਸ ਬਾਰੇ ਪਤਾ ਲਗਾਇਆ ਜਾਂਦਾ ਹੈ। ਇਸ ਤਰੀਕੇ ਨਾਲ ਦੂਜੇ ਢੰਗਾਂ ਦੇ ਮੁਕਾਬਲੇ ਬੱਚੇ ਦੇ ਸੈਕਸ ਦਾ ਜਲਦੀ ਪਤਾ ਲਗਾਇਆ ਜਾ ਸਕਦਾ ਹੈ।

ਮਾਨਸਿਕ ਰੋਗਾਂ ਬਾਰੇ

# ਹਿਸਟੀਰੀਆ

ਇਹ ਬਹੁਤ ਹੀ ਆਮ ਹੋਣ ਵਾਲਾ ਮਾਨਸਿਕ ਰੋਗ ਹੈ। ਇਹ ਵੈਸੇ ਤਾਂ ਆਦਮੀਆਂ ਅਤੇ ਔਰਤਾਂ ਦੋਹਾਂ ਨੂੰ ਹੋ ਸਕਦਾ ਹੈ ਪ੍ਰੰਤੂ ਮੁੱਖ ਤੌਰ ਤੇ ਇਹ ਔਰਤਾਂ ਨੂੰ ਹੀ ਹੁੰਦਾ ਹੈ ਖਾਸ ਕਰਕੇ ਜਵਾਨ ਉਮਰ ਵਿਚ ਇਹ ਵੀ ਵੇਖਿਆ ਗਿਆ ਕਿ ਹਿਸਟੀਰੀਆ ਦੇ ਸ਼ਿਕਾਰ ਜ਼ਿਆਦਾਤਰ ਮੰਦਬੁੱਧੀ ਵਾਲੇ ਲੋਕ ਵਧੇਰੇ ਹੁੰਦੇ ਹਨ।

**ਲੱਛਣ**—ਹਿਸਟੀਰੀਆ ਦੇ ਅਰਥ ਆਮ ਕਰਕੇ ਬੇਹੋਸ਼ੀ ਦੇ ਦੌਰੇ ਪੈਣਾ ਹੀ ਸਮਝਿਆ ਜਾਂਦਾ ਹੈ ਪ੍ਰੰਤੂ ਇਸ ਵਿਚ ਕੇਵਲ ਦੌਰੇ ਹੀ ਨਹੀਂ ਪੈਂਦੇ ਸਗੋਂ ਹੋਰ ਵੀ ਕਈ ਤਰ੍ਹਾਂ ਦੇ ਲੱਛਣ ਪ੍ਰਗਟ ਹੁੰਦੇ ਹਨ। ਜਿਵੇਂ ਕਦੇ ਕੋਈ ਹੱਥ ਜਾਂ ਬਾਂਹ ਕੰਮ ਨਹੀਂ ਕਰਦੀ ਅਤੇ ਥੋੜ੍ਹਾ ਬਹੁਤ ਲਕਵਾ ਮਹਿਸੂਸ ਹੋਣ ਲੱਗ ਜਾਂਦਾ ਹੈ। ਕੁਝ ਦੇਰ ਲਈ ਜ਼ਬਾਨ ਬੰਦ ਹੋ ਸਕਦੀ ਹੈ, ਗਰਦਨ ਆਕੜ ਸਕਦੀ ਹੈ, ਕਦੇ ਤੁਰਨ ਵਿਚ ਕਠਿਨਾਈ ਹੋ ਸਕਦੀ ਹੈ, ਸੁਣਨ ਜਾਂ ਵੇਖਣ ਦੀ ਦੀ ਪ੍ਰਕਿਰਿਆ ਵਿਚ ਗੜਬੜ ਹੋ ਸਕਦੀ ਹੈ। ਲਗਾਤਾਰ ਸਿਰ ਦਰਦ, ਨੀਂਦ ਦੀ ਘਾਟ, ਕੜੱਲਾਂ ਪੈਣੀਆਂ ਆਦਿ ਵੀ ਨਾਲ-ਨਾਲ ਹੋ ਸਕਦਾ ਹੈ।

ਇਸ ਤੋਂ ਬਿਨਾਂ ਕਾਫ਼ੀ ਮਾਨਸਿਕ ਲੱਛਣ ਵੀ ਪ੍ਰਗਟ ਹੋ ਸਕਦੇ ਹਨ ਜਿਵੇਂ ਯਾਦਆਸ਼ਤ ਖਤਮ ਹੋ ਜਾਣੀ, ਨੀਂਦ ਵਿਚ ਤੁਰਨਾ, ਭਾਵੁਕ ਅਸਥਿਰਤਾ (Emotional Instability) ਅਤੇ ਮਾਨਸਿਕ ਤਣਾਅ ਕਾਰਣ ਪੈਦਾ ਹੁੰਦੇ ਹੋਰ ਲੱਛਣ ਜਿਨ੍ਹਾਂ ਕਰਕੇ ਅਕਸਰ ਇਸ ਬਿਮਾਰੀ ਤੇ ਭੂਤ-ਪ੍ਰੇਤ ਦੀ ਰੁਕਾਵਟ ਦਾ ਠੱਪਾ ਲਗਾ ਦਿੱਤਾ ਜਾਂਦਾ ਹੈ।

**ਕਾਰਣ**—ਸਰੀਰਕ ਬਿਮਾਰੀਆਂ ਵਾਲੇ ਲੱਛਣਾਂ ਦੇ ਬਾਵਜੂਦ ਅਸਲ ਵਿਚ ਇਹਨਾਂ ਲੱਛਣਾਂ ਦਾ ਕਾਰਣ ਸਰੀਰ ਵਿਚ ਪਿਆ ਕੋਈ ਨੁਕਸ ਨਹੀਂ ਹੁੰਦਾ ਸਗੋਂ ਕਾਰਣ ਤਾਂ ਮਾਨਸਿਕ ਹੁੰਦਾ ਹੈ। ਜਿਵੇਂ ਕਿਸੇ ਗੁੰਝਲਦਾਰ ਸਮੱਸਿਆ ਵਿਚ ਉਲਝਿਆ ਮਨ ਜਦੋਂ ਕੋਈ ਹੱਲ ਨਹੀਂ ਲੱਭ ਸਕਦਾ ਤਾਂ ਉਸ ਦੇ ਅੰਦਰ ਮਾਨਸਿਕ ਸੰਘਰਸ਼ ਚੱਲ ਰਿਹਾ ਹੁੰਦਾ ਹੈ। ਅਜੇਹੀ ਹਾਲਤ ਵਿਚ ਜਦੋਂ ਰੋਗੀ ਨੂੰ ਜਾਪਦਾ ਹੈ ਕਿ ਉਸਨੂੰ ਕਿਧਰੋਂ ਹਮਦਰਦੀ ਮਿਲ ਸਕਦੀ ਹੈ ਜਾਂ ਉਸਨੂੰ ਗਲਤ ਸਮਝਿਆ ਜਾ ਰਿਹਾ ਹੈ ਤਾਂ ਉਸਦਾ ਘੁਟਿਆ ਹੋਇਆਂ ਅਚੇਤ ਮਨ ਹਿਸਟੀਰੀਆ ਦੇ ਰਾਹੀਂ ਬਾਹਰ ਨਿਕਲਦਾ ਹੈ। ਹਿਸਟੀਰੀਆ ਵਿਚ ਮਾਨਸਿਕ ਸਮੱਸਿਆ ਸਰੀਰਕ ਜਾਂ ਮਾਨਸਿਕ ਰੋਗ ਦਾ ਰੂਪ ਧਾਰਨ ਕਰ ਲੈਂਦੀ ਹੈ ਅਤੇ ਉਹ ਵਿਅਕਤੀ ਇਸ ਰੋਗ ਦਾ ਲਾਭ ਲੈਣ ਲੱਗ ਪੈਂਦਾ ਹੈ। ਕਿਸੇ ਵਿਅਕਤੀ ਨੂੰ ਰੋਗੀ ਹੋਣ ਦਾ ਕੀ ਲਾਭ ਹੋ ਸਕਦਾ ਹੈ? ਇਹ ਗੱਲ ਕਸੂਤੀ ਜਿਹੀ ਲੱਗ ਸਕਦੀ ਹੈ ਪਰ ਇਹ ਸੱਚ ਹੈ ਕਿ ਇਸ ਵਿਚ ਵਿਅਕਤੀ ਰੋਗੀ ਹੋ ਕੇ ਆਪਣੀ ਮਾਨਸਿਕ ਤਸੱਲੀ ਵਾਲਾ ਲਾਭ ਲੈਂਦਾ ਹੈ। ਜਦੋਂ ਰੋਗ ਦੇ ਬਹਾਨੇ ਰੋਗੀ ਦੁਨੀਆਂ ਦਾ ਧਿਆਨ ਆਪਣੇ ਵੱਲ ਖਿਚਦਾ ਹੈ ਤਾਂ ਉਸਦੀ ਦੇਖਭਾਲ ਹੁੰਦੀ ਹੈ ਅਤੇ ਹਮਦਰਦੀ ਮਿਲਣ ਲੱਗ ਜਾਂਦੀ ਹੈ ਅਚੇਤ ਮਨ ਇਸਦਾ ਲਾਭ ਲੈਣ ਲੱਗ ਪੈਂਦਾ ਹੈ ਅਤੇ ਹਿਸਟੀਰੀਆ ਅੱਗੇ ਵਧਦਾ ਰਹਿੰਦਾ ਹੈ।

ਹਿਸਟੀਰੀਆ ਦੇ ਪਿੱਛੇ ਛੁਪੇ ਕਾਰਣ ਚਾਹੇ ਕਈ ਪ੍ਰਕਾਰ ਦੀਆਂ ਨਿੱਜੀ ਸਮਸਿਆਵਾਂ ਵਿਚ ਪਏ ਹੋ ਸਕਦੇ ਹਨ ਪਰ ਇਹਨਾਂ ਵਿਚੋਂ ਹਿਸਟੀਰੀਆ ਨਾਲ ਜੁੜਿਆ ਇੱਕ ਮੁੱਖ ਕਾਰਣ ਵਿਆਹੁਤਾ ਜਾ ਕਾਮੁਕ ਸੰਬੰਧਾਂ ਦਾ ਠੀਕ-ਠਾਕ ਨਾ ਹੋਣਾ ਹੁੰਦਾ ਹੈ। ਦਿੱਲੀ ਦੇ ਰਾਮ ਮਨੋਹਰ ਲੋਹੀਆ ਹਸਪਤਾਲ ਦੀ ਮਨੋਚਕਿਤਸਕ ਡਾ. ਸਤਿਆਵਤੀ ਅਨੁਸਾਰ, "ਵਿਆਹੁਤਾ ਔਰਤਾਂ ਦੀ ਕਾਮ-ਤ੍ਰਿਸ਼ਨਾ ਪੂਰੀ ਨਾ ਹੋਵੇ ਤਾਂ ਆਮ ਤੌਰ ਤੇ ਉਹ ਦਸਦੀਆਂ ਨਹੀਂ ਤਾਂ ਕਿ ਸਸਤੀਆਂ ਨਾ ਸਮਝੀਆਂ ਜਾਣ, ਅਤੇ ਜੇ ਕਿਸੇ ਹੋਰ ਜਗ੍ਹਾ ਸੰਬੰਧ ਜੁੜ ਗਏ ਹੋਣ ਤਾਂ ਅਪਰਾਧ ਭਾਵਨਾ ਨਾਲ ਭਰ ਜਾਂਦੀਆਂ ਹਨ। ਉਹ ਆਪਣੇ ਆਪ ਨੂੰ ਮੁਆਫ ਨਹੀਂ ਕਰ ਸਕਦੀਆਂ ਜਾਂ ਭੇਤ ਖੁਲਣ ਦਾ ਡਰ ਉਹਨਾਂ ਨੂੰ ਸਤਾਉਣ ਲੱਗ ਜਾਂਦਾ ਹੈ ਅਤੇ ਉਹ ਹਿਸਟੀਰੀਆ ਦੀਆਂ ਸ਼ਿਕਾਰ ਹੋ ਜਾਂਦੀਆਂ ਹਨ।"

ਕਾਮੁਕ ਸੰਬੰਧਾਂ ਦਾ ਸੰਤੁਸ਼ਟੀ ਜਨਕ ਨਾ ਹੋਣਾ ਔਰਤਾਂ ਲਈ ਵਧੇਰੇ ਦੁਖਦਾਈ ਹੁੰਦਾ ਹੈ ਕਿਉਂਕਿ ਇਕ ਤਾਂ ਉਹਨਾਂ ਦੀ ਸਰੀਰਕ ਬਣਤਰ ਹੀ ਅਜੇਹੀ ਹੁੰਦੀ ਹੈ ਕਿ ਇਹ ਲੋੜ ਕਿਸੇ ਹੋਰ ਢੰਗ ਨਾਲ ਪੂਰੀ ਨਹੀਂ ਹੋ ਸਕਦੀ ਹੁੰਦੀ, ਦੂਸਰਾ ਉਹਨਾਂ ਨੂੰ ਸਮਾਜਿਕ ਤੌਰ ਤੇ ਵੀ ਵਧੇਰੇ ਘੁਟਣ ਵਾਲੀਆਂ ਹਾਲਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸੇ ਕਰਕੇ ਹੀ ਇਸ ਰੋਗ ਦੀਆਂ ਜ਼ਿਆਦਾਤਰ ਸ਼ਿਕਾਰ ਔਰਤਾਂ ਹੀ ਹੁੰਦੀਆਂ ਹਨ।



**ਹਿਸਟੀਰੀਆ ਦੇ ਦੌਰੇ**—ਹਿਸਟੀਰੀਆ ਵਿਚ ਬੇਹੋਸ਼ੀ ਦੇ ਦੌਰੇ ਆਮ ਜਿਹੀ ਗੱਲ ਹੈ। ਇਸ ਦੇ ਲੱਛਣ ਹੁੰਦੇ ਹਨ: ਜ਼ਿਆਦਾ ਕਰਕੇ ਸਾਹ ਤੇਜ਼-ਤੇਜ਼ ਚਲਣਾ ਜਾਂ ਕਠਿਨਾਈ ਨਾਲ ਚਲਣਾ। ਹੱਥਾਂ-ਪੈਰਾਂ ਦਾ ਹਿਲਾਉਣਾ, ਕਦੇ-ਕਦੇ ਚੀਕਾਂ ਮਾਰਨੀਆਂ, ਮੁੱਠੀਆਂ ਕੱਸੀਆਂ ਜਾਣੀਆਂ, ਅੱਖਾਂ ਬੰਦ ਪਰ ਪੁਤਲੀਆਂ ਹਿਲਦੀਆਂ ਰਹਿਣੀਆ ਆਦਿ।

ਰੋਗੀ ਔਰਤ ਆਮ ਤੌਰ ਤੇ ਸੁਰੱਖਿਅਤ ਥਾਂ ਉਤੇ ਡਿਗਦੀ ਹੈ ਅਤੇ ਡਿੱਗਣ ਸਮੇਂ ਖੁਦ ਨੂੰ ਸੱਟ ਤੋਂ ਬਚਾ ਲੈਂਦੀ ਹੈ। ਇਹ ਇਹਨਾਂ ਦੌਰਿਆਂ ਦੀ ਮਿਰਗੀ ਨਾਲੋਂ ਵੱਖਰੀ ਪਛਾਣ ਹੈ। ਮਿਰਗੀ ਵਿਚ ਰੋਗੀ ਕਿਤੇ ਵੀ ਅਚਾਨਕ ਡਿਗਦਾ ਹੈ, ਖੁਦ ਨੂੰ ਸੱਟ ਜਾਂ ਸਾੜਨ ਤੋਂ ਨਹੀਂ ਬਚਾ ਸਕਦਾ, ਦੰਦ ਪੀਚੇ ਜਾਣ (ਦੰਦਲ ਪੈਣ) ਤੇ ਆਪਣੀ ਜੀਭ ਟੁੱਕ ਲੈਂਦਾ ਹੈ, ਉਸਦੇ ਮੂੰਹੋਂ ਝੱਗ ਨਿਕਲਦੀ ਹੈ। ਪਰ ਹਿਸਟੀਰੀਆ ਵਿਚ ਜੀਭ ਨਹੀਂ ਟੁੱਕੀ ਜਾਂਦੀ, ਮੂੰਹੋਂ ਝੱਗ ਨਹੀਂ ਨਿਕਲਦੀ ਅਤੇ ਦੌਰੇ ਸਮੇਂ ਉਸ ਨੂੰ, ਆਪਣੇ ਆਲੇ-ਦੁਆਲੇ ਕੀ ਵਾਪਰ ਰਿਹਾ ਹੈ, ਬਾਰੇ ਪਤਾ ਚਲਦਾ ਰਹਿੰਦਾ ਹੈ। ਇਸ ਤੋਂ ਇਲਾਵਾ ਹਿਸਟੀਰੀਆ ਦਾ ਦੌਰਾ ਆਮ ਕਰਕੇ ਘਰ ਵਾਲਿਆਂ ਜਾਂ ਹੋਰ ਲੋਕਾਂ ਦੇ ਕੋਲ ਹੋਣ ਸਮੇਂ ਹੀ ਪੈਂਦਾ ਹੈ, ਜਦ ਕਿ ਮਿਰਗੀ ਦਾ ਦੌਰਾ ਕਦੇ ਵੀ ਅਤੇ ਕਿਸੇ ਸਥਾਨ ਤੇ ਹੀ ਪੈ ਸਕਦਾ ਹੁੰਦਾ ਹੈ।

**ਬਹਾਨਾ ਜਾਂ ਅਚੇਤ ਮਨ ਦੀ ਖੇਡ**—ਹਿਸਟੀਰੀਆ ਵਿਚ ਜੋ ਸਰੀਰਕ ਲੱਛਣ ਪੈਦਾ ਹੁੰਦੇ ਹਨ ਉਹਨਾਂ ਪਿੱਛੇ ਕੋਈ ਸਰੀਰਕ ਨੁਕਸ ਨਹੀਂ ਹੁੰਦਾ ਪਰ ਉਸ ਦੇ ਰੋਗੀ ਹੋਣ ਨੂੰ ਕੇਵਲ ਬਹਾਨੇਬਾਜੀ ਨਹੀਂ ਸਮਝਣਾ ਚਾਹੀਦਾ ਕਿਉਂਕਿ ਸੁਚੇਤ ਤੌਰ ਤੇ ਰੋਗੀ ਆਪਣੇ ਬੀਮਾਰ ਹੋਣ ਬਾਰੇ, ਦੌਰੇ ਪੈਣ ਦੇ ਅਸਲੀ ਮਾਨਸਿਕ ਕਾਰਣਾਂ ਤੋਂ ਜਾਣੂ ਨਹੀਂ ਹੁੰਦਾ। ਹਿਸਟੀਰੀਆ ਨੂੰ ਅਸਲ ਵਿਚ 'ਅਚੇਤ ਮਨ ਦੀ ਬਹਾਨੇ ਬਾਜ਼ੀ' ਜ਼ਰੂਰ ਕਿਹਾ ਜਾ ਸਕਦਾ ਹੈ ਜੋ ਰੋਗੀ ਦੇ ਕੰਟਰੋਲ ਵਿਚ ਨਹੀਂ ਹੁੰਦਾ। ਇਸ ਲਈ 'ਰੋਗੀ ਬਹਾਨਾ ਕਰਦਾ ਹੈ' ਇਹ ਸਮਝ ਕੇ ਉਸ ਪ੍ਰਤਿ ਅਵੇਸਲੇ ਹੋਣਾ ਜਾਂ ਸਖਤੀ ਦਾ ਵਤੀਰਾ ਧਾਰਨ ਕਰਨਾ ਠੀਕ ਨਹੀਂ। ਸਖਤੀ ਨਾਲ ਰੋਗੀ ਨੂੰ ਹਮਦਰਦੀ ਵਾਲਾ ਲਾਭ ਨਹੀਂ ਮਿਲੇਗਾ ਅਤੇ ਰੋਗ ਹੋਰ ਵੱਧ ਸਕਦਾ ਹੈ ਅਤੇ ਜ਼ਿਆਦਾ ਹਮਦਰਦੀ ਨਾਲ ਰੋਗ ਲੰਮਾ ਖਿਚਿਆ ਜਾ ਸਕਦਾ ਹੈ ਕਿਉਂਕਿ ਅਚੇਤ ਮਨ ਦੀ ਚਾਲ ਸਫਲ ਹੋ ਰਹੀ ਹੁੰਦੀ ਹੈ। ਸੋ ਘਰ ਵਾਲਿਆਂ ਦਾ ਵਤੀਰਾ ਹਾਲਤਾਂ ਅਨੁਸਾਰ ਅਤੇ ਮਨੋਚਕਿਤਸਕ (Prychiatrist) ਦੀ ਸਲਾਹ ਅਨੁਸਾਰ ਹੀ ਹੋਣਾ ਚਾਹੀਦਾ ਹੈ।

ਘਰ ਵਾਲਿਆਂ ਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਕੁਝ ਕੇਸਾਂ ਨੂੰ ਛੱਡ ਕੇ ਆਮ ਤੌਰ ਤੇ ਹਿਸਟੀਰੀਆ ਦੀਆਂ ਔਰਤਾਂ ਸੁਚੇਤ ਤੌਰ ਤੇ ਬਹਾਨਾ ਨਹੀਂ ਕਰਦੀਆਂ। ਉਹ ਅਸਲ ਵਿਚ ਨਹੀਂ ਜਾਣਦੀਆਂ ਹੁੰਦੀਆਂ ਕਿ ਉਹ ਕੀ ਤੇ ਕਿਉਂ ਕਰ ਰਹੀਆਂ ਹਨ। ਜਿਵੇਂ ਪਹਿਲਾਂ ਕਿਹਾ ਗਿਆ ਹੈ ਇਹ ਅਚੇਤ ਮਨ ਦੀ ਹੀ ਕਾਰਵਾਹੀ ਹੈ ਜੋ ਮਾਨਸਿਕ ਤਣਾਅ ਵਿਚੋਂ ਨਿਕਲਨ ਲਈ ਅਜਿਹੇ ਚੋਰ ਦਰਵਾਜ਼ੇ ਅਪਣਾਉਂਦਾ ਹੈ ਉਦਾਹਰਣ ਲਈ ਇੱਕ ਰੁਝਿਆ ਹੋਇਆ ਪਤੀ ਪਤਨੀ ਨੂੰ ਲੋੜੀਂਦਾ ਸਮਾਂ ਨਹੀਂ ਦੇ ਸਕਦਾ। ਪਤਨੀ ਇਕੱਲੇਪਣ ਵਿਚ ਘੁਟਦੀ ਰਹਿੰਦੀ ਹੈ। ਅਚਾਨਕ ਕਦੇ ਬੀਮਾਰ ਪੈਣ ਤੇ ਜਦੋਂ ਪਤੀ ਛੁੱਟੀ ਲੈ ਕੇ ਉਸਦੀ ਪਿਆਰ ਨਾਲ ਦੇਖਭਾਲ ਕਰਦਾ ਹੈ ਤਾਂ ਉਸ ਦਾ ਅਚੇਤ ਮਨ ਇਸ ਫਾਰਮੂਲੇ ਨੂੰ ਫੜ ਲੈਂਦਾ ਹੈ ਕਿ ਪਤੀ ਦਾ ਧਿਆਨ ਖਿੱਚਣ ਲਈ ਕਿਉਂ ਨਾ ਉਹ ਬੀਮਾਰ ਹੀ ਪਈ ਰਹੇ। ਤਦ ਉਹ ਅਣਜਾਣਪੁਣੇ ਵਿਚ ਹੀ ਬੀਮਾਰ ਰਹਿਣ ਲੱਗ ਪੈਂਦੀ ਹੈ। ਇਹ ਹਿਸਟੀਰੀਆ ਦੀ 'ਕਨਵਰਸ਼ਨ ਰਿਐਕਸ਼ਨ' ਦੀ ਸਥਿਤੀ ਹੈ। ਇਸ ਲਈ ਰੋਗੀ ਔਰਤ ਨਾ ਦੋਸ਼ੀ ਹੈ ਨਾ ਬਹਾਨਾ ਕਰ ਰਹੀ ਹੈ। ਮਨੋਵਿਗਿਆਨਕ ਇਲਾਜ ਪਤੀ ਦਾ ਠੀਕ ਧਿਆਨ ਮਿਲਣ ਤੇ ਉਹ ਠੀਕ ਹੋ ਜਾਵੇਗੀ।

ਇਸੇ ਤਰ੍ਹਾਂ ਹਿਸਟੀਰੀਆ ਨੂੰ ਭੂਤ-ਪ੍ਰੇਤਾਂ ਦਾ ਚੱਕਰ ਨਹੀਂ ਸਮਝ ਲੈਣਾ ਚਾਹੀਦਾ। ਹਿਸਟੀਰੀਆ ਵਿਚ ਕੀਤੀਆਂ ਸਾਰੀਆਂ ਕ੍ਰਿਆਵਾਂ ਦੱਬੀਆਂ ਭਾਵਨਾਵਾਂ ਦਾ ਨਿਕਾਸ ਕਰਨ ਅਤੇ ਹਮਦਰਦੀ ਜਾਂ ਆਦਰਮਾਨ ਪ੍ਰਾਪਤ ਕਰਨ ਲਈ ਅਚੇਤ ਤੌਰ ਤੇ ਕੀਤੀਆਂ ਕੋਸ਼ਿਸ਼ਾਂ ਹੁੰਦੀਆਂ ਹਨ। ਕਿਸੇ ਨੂੰ ਗਾਲ੍ਹ ਕੱਢਣੀ ਹੋਵੇ, ਕਿਸੇ ਦੇ ਚਪੇੜ ਮਾਰਨੀ ਹੋਵੇ (ਭੂਤ) ਦੀ ਰੁਕਾਵਟ ਵੱਸ ਹੋਕੇ ਮਨ ਦਾ ਗੁਬਾਰ ਆਸਾਨੀ ਨਾਲ ਕੱਢਿਆ ਜਾ ਸਕਦਾ ਹੈ। ਇਸੇ ਤਰ੍ਹਾਂ ਜਦ 'ਦੇਵੀ' ਪ੍ਰਗਟ ਹੋਣ ਤੇ ਲੋਕਾਂ ਵਲੋਂ ਆਦਰਮਾਨ ਮਿਲਣ ਲਗਦਾ ਹੈ, ਲੋਕਾਂ ਦੇ ਧਿਆਨ ਦਾ ਕੇਂਦਰ ਬਣਿਆ ਜਾ ਸਕਦਾ ਹੁੰਦਾ ਹੈ ਤਾਂ ਕਈ ਔਰਤਾਂ ਵਾਲ ਖੋਹਲ ਕੇ ਹਿਸਟੀਰੀਆ ਵਿਚ 'ਦੇਵੀ' ਬਣ ਜਾਂਦੀਆਂ ਹਨ ਅਤੇ ਸਿਰ ਮਾਰਨ ਲੱਗ ਜਾਂਦੀਆਂ ਹਨ।

**ਇਲਾਜ** ਹਿਸਟੀਰੀਆ ਦਾ ਸਥਾਈ ਇਲਾਜ ਤਾਂ ਮਨੋਚਕਿਤਸਕ ਕੋਲ ਹੀ ਸੰਭਵ ਹੈ। ਹਾਂ, ਦੌਰਾ ਪੈਣ ਸਮੇਂ ਕੁਝ ਗੱਲਾਂ ਦਾ ਖਿਆਲ ਰੱਖਣਾ ਚਾਹੀਦਾ ਹੈ ਜਿਵੇਂ ਦੌਰਾ ਪੈਣ ਤੇ ਰੋਗੀ ਔਰਤ ਦੇ ਕੱਪੜੇ ਢਿੱਲੇ ਕਰ ਦਿਉ। ਉਸਦਾ

ਸਿਰ ਇੱਕ ਪਾਸੇ ਕਰਕੇ ਉਸ ਨੂੰ ਠੀਕ ਤਰ੍ਹਾਂ ਸਾਹ ਲੈਣ ਦਿਉ। ਜਬਰਦਸਤੀ ਮੁੱਠੀਆਂ ਅਤੇ ਦੰਦ ਨਾ ਖੋਲ੍ਹੋ। ਭੀੜ ਇਕੱਠੀ ਨਾ ਹੋਣ ਦਿਉ ਅਤੇ ਹਵਾ ਆਉਣ ਦਿਉ। ਥੋੜ੍ਹੀ ਦੇਰ ਪਿੱਛੋਂ ਦੌਰਾ ਆਪੇ ਠੀਕ ਹੋ ਜਾਵੇਗਾ। ਨਾ ਹੋਵੇ ਤਾਂ ਤੇਜ ਗੰਧ, ਜਿਵੇਂ ਅਮੋਨਿਆ ਜਾਂ ਕੱਟਿਆ ਹੋਇਆ ਪਿਆਜ, ਸੁੰਘਾਉ। ਹੋਸ਼ ਵਿਚ ਆਉਣ ਤੇ ਦੋ-ਚਾਰ ਚਮਚੇ ਪਾਣੀ ਦੇ ਮੂੰਹ ਵਿਚ ਪਾਉ ਅਤੇ ਫਿਰ ਗਰਮ ਚਾਹ ਜਾਂ ਦੁੱਧ ਦਿਉ।

ਹਿਸਟੀਰੀਆ ਦੇ ਇਲਾਜ ਲਈ ਦੋ ਢੰਗ ਮੁੱਖ ਤੌਰ ਤੇ ਕਾਮਯਾਬ ਹਨ (1) ਮਨੋ-ਵਿਸ਼ਲੇਸ਼ਣ ਵਿਧੀ (Phycho-analysis) ਅਤੇ (2) ਹਿਪਨੋਟਿਜ਼ਮ।

ਮਨੋ-ਵਿਸ਼ਲੇਸ਼ਣ ਰਾਹੀਂ ਇਲਾਜ ਲੰਮਾ ਸਮਾਂ ਚਲਦਾ ਹੈ। ਮਨੋਚਕਿਤਸਕ ਰੋਗੀ ਨਾਲ ਹਰ ਬੈਠਕ ਵਿਚ ਸਵਾਲਾਂ ਰਾਹੀਂ ਅਤੇ ਹੋਰ ਗੱਲਾਂ-ਬਾਤਾਂ ਰਾਹੀਂ ਉਸਦੇ ਮਨ ਵਿਚ ਦੱਬੀਆਂ ਪਈਆਂ ਭਾਵਨਾਵਾਂ ਨੂੰ ਬਾਹਰ ਲਿਆਉਣ ਦੀ ਕੋਸ਼ਿਸ਼ ਕਰਦਾ ਹੈ। ਇਸ ਤਰ੍ਹਾਂ ਜਿਥੇ ਮਨੋਚਕਿਤਸਕ ਰੋਗੀ ਦੀ ਅਸਲ ਸਮਸਿਆ ਤੋਂ ਜਾਣੂ ਹੁੰਦਾ ਹੈ ਉਥੇ ਇਸ ਢੰਗ ਨਾਲ ਰੋਗੀ ਦੇ ਆਪਣੇ ਸਾਹਮਣੇ ਵੀ ਉਸ ਦੀਆਂ ਦੱਬੀਆਂ ਪਈਆਂ ਭਾਵਨਾਵਾਂ ਨੂੰ ਉਸ ਦੇ ਸੁਚੇਤ ਮਨ ਵਿਚ ਉਜਾਗਰ ਕੀਤਾ ਜਾਂਦਾ ਹੈ ਤਾਂ ਜੋ ਰੋਗੀ ਆਪਣੀਆਂ ਅਸਲ ਭਾਵਨਾਵਾਂ ਤੇ ਸਮਸਿਆਵਾਂ ਤੋਂ ਸਚੇਤ ਤੌਰ ਤੇ ਜਾਣੂ ਹੋ ਸਕੇ ਅਤੇ ਉਹਨਾਂ ਮੂਲ ਕਾਰਣਾਂ ਨੂੰ ਖਤਮ ਕਰ ਸਕੇ।

ਹਿਪਨੋਟਿਜ਼ਮ ਰਾਹੀਂ ਵੀ ਮੂਲ ਸਮੱਸਿਆ ਨੂੰ ਖੋਜਣ ਤੋਂ ਬਾਅਦ ਰੋਗ ਤੇ ਕਾਬੂ ਪਾਉਣ ਅਤੇ ਇਸ ਦੀਆਂ ਅਲਾਮਤਾਂ ਖਤਮ ਕਰਨ ਲਈ ਸੁਝਾਅ ਦਿੱਤੇ ਜਾਂਦੇ ਹਨ। ਦੋਹਨਾਂ ਵਿਧੀਆਂ ਨੂੰ ਇਕੱਠੇ ਵਰਤ ਕੇ ਵੀ ਰੋਗੀ ਦਾ ਇਲਾਜ ਕੀਤਾ ਜਾਂਦਾ ਹੈ ਇਸ ਤਰੀਕੇ ਨੂੰ ਹਿਪਨੋ-ਵਿਸ਼ਲੇਸ਼ਣ ਕਹਿੰਦੇ ਹਨ।

ਇਲਾਜ ਸੰਬੰਧੀ ਇੱਕ ਗੱਲ ਸਪਸ਼ਟ ਹੋਣੀ ਚਾਹੀਦੀ ਹੈ ਕਿ ਰੋਗ ਚਾਹੇ ਹਿਸਟੀਰੀਆ ਹੋਵੇ ਜਾਂ ਕੋਈ ਹੋਰ ਅਤੇ ਇਲਾਜ ਦੀ ਵਿਧੀ ਵੀ ਚਾਹੇ ਕੋਈ ਵੀ ਹੋਵੇ ਸਫਲ ਅਤੇ ਪੱਕਾ ਇਲਾਜ ਕੇਵਲ ਤਦ ਹੀ ਹੋਵੇਗਾ ਜੇ ਉਸ ਰੋਗ ਨੂੰ ਪੈਦਾ ਕਰਨ ਵਾਲੀਆਂ ਹਾਲਤਾਂ ਅਤੇ ਸਮਸਿਆਵਾਂ ਨੂੰ ਠੀਕ-ਠੀਕ ਬੁੱਝ ਕੇ ਉਹ ਹਾਲਤਾਂ ਤਬਦੀਲ ਕਰ ਦਿੱਤੀਆਂ ਜਾਣ।

**ਸੋਮੇ—**

1. ਐਬਨਾਰਮਲ ਸਾਈਕਾਲੋਜੀ—ਜੇਮਜ਼ਡੀ. ਪੇਜ
2. ,, ,, —ਡਾ. ਵਾਤਸਾਇਕ
3. ,, ,, —ਸਿਹਨਾ ਅਤੇ ਰਾਇ
4. ਆਸ਼ਾ ਰਾਣੀ ਵੋਹਰਾ ਦਾ ਡਾ. ਸਤਿਆਵਤੀ ਨਾਲ ਮੁਲਾਕਾਤ ਤੇ ਆਧਾਰਿਤ ਲੇਖ। (ਜਗਬਾਣੀ)

# ਮੁਠੂਸਾਮੀ—ਜਿਸਨੇ ਹਰ ਵਹਿਮ ਭਰਮ ਝੁਠਲਾ ਦਿੱਤਾ

[ਅਸੀਂ ਵੇਖਦੇ ਹਾਂ ਕਿ ਬਹੁਤੇ ਲੋਕ ਵਿਆਹ-ਸ਼ਾਦੀਆਂ ਜਨਮ-ਮਰਨ ਜਾਂ ਹੋਰ ਖੁਸ਼ੀ ਗਮੀ ਦੇ ਮੌਕਿਆਂ ਤੇ ਵਹਿਮਾਂ ਭਰਮਾਂ ਵਿਚ ਫਸੇ ਫਜ਼ੂਲ ਰਸਮਾਂ ਦੇ ਗਧੀ ਗੇੜ ਵਿਚ ਪਏ ਰਹਿੰਦੇ ਹਨ। ਬਹੁਤ ਵਾਰ ਸਾਡੇ ਸਾਥੀਆਂ ਨੂੰ ਇਹਨਾਂ ਰਸਮਾਂ ਦੇ ਫਜ਼ੂਲ ਹੋਣ ਦਾ ਅਹਿਸਾਸ ਵੀ ਹੁੰਦਾ ਹੈ, ਪਰੰਤੂ ਉਹ ਇਹਨਾਂ ਨੂੰ ਤੋੜਨ ਦੀ ਪਹਿਲਕਦਮੀ ਕਰਨ ਦਾ ਜੇਰਾ ਨਹੀਂ ਕਰਦੇ ਕਿਉਂਕਿ ਨਵੀਆਂ ਲੀਹਾਂ ਤੇ ਚੱਲਣਾ ਹਮੇਸ਼ਾ ਸੂਝ-ਬੂਝ, ਹੌਂਸਲੇ ਅਤੇ ਦ੍ਰਿੜਤਾ ਦੀ ਮੰਗ ਕਰਦਾ ਹੈ। ਕੁਝ ਲੋਕ ਹੀ ਪ੍ਰਚਲਿਤ ਘਸੀਆਂ ਪਿਟੀਆਂ ਪਿਛਾਂਹਖਿੱਚੂ ਅਤੇ ਹਾਨੀਕਾਰਕ ਰਸਮਾਂ ਨੂੰ ਤਿਆਗ ਕੇ ਹੋਰਨਾਂ ਲਈ ਮਿਸਾਲ ਬਣਦੇ ਹਨ। ਅਜੇਹੀ ਹੀ ਇਕ ਮਿਸਾਲ ਹੈ ਤਾਮਿਲਨਾਡੂ ਦੇ ਕਸਬੇ ਅਟੂਰ ਦਾ ਨਿਵਾਸੀ ਸ੍ਰੀ ਮੁਠੂਸਾਮੀ ਜਿਸ ਨੇ ਨਾ ਕੇਵਲ ਪ੍ਰਚਲਿਤ ਅੰਧ ਵਿਸ਼ਵਾਸੀ ਰਸਮਾਂ ਨੂੰ ਤਿਆਗਿਆ ਹੀ, ਸਗੋਂ ਇਹਨਾਂ ਪ੍ਰਚਲਿਤ ਰਸਮਾਂ ਤੋਂ ਉਲਟ ਰਸਮਾਂ ਕਰਕੇ ਇਹਨਾਂ ਨਾਲ ਜੁੜੇ ਵਹਿਮਾਂ ਭਰਮਾਂ ਨੂੰ ਲੋਕਾਂ ਦੇ ਸਾਹਮਣੇ ਜ਼ੋਰਦਾਰ ਢੰਗ ਨਾਲ ਤੋੜਿਆ ਵੀ। ਉਹਨਾਂ ਦੇ ਲੜਕੇ ਦੇ ਵਿਆਹ ਅਤੇ ਫਿਰ ਪੋਤਰਾ ਹੋਣ ਸਮੇਂ ਕੀਤੀਆਂ ਗਈਆਂ 'ਰਸਮਾਂ' ਦੀ ਇਹ ਰਿਪੋਰਟ ਰੋਜ਼ਾਨਾ ਅਜੀਤ ਵਿਚ ਛਪੀ ਹੈ। ਆਸ ਹੈ ਸਾਡੇ ਤਰਕਸ਼ੀਲ ਸਾਥੀ ਇਸ ਮਿਸਾਲ ਤੋਂ ਰੋਸ਼ਨੀ ਲੈਂਦੇ ਹੋਏ ਹੋਰ ਪਹਿਲਕਦਮੀਆਂ ਕਰਨ ਲਈ ਅੱਗੇ ਆਉਂਦੇ ਰਹਿਣਗੇ।—ਸੰਪਾਦਕ]

ਵਹਿਮਾਂ, ਭਰਮਾਂ, ਪਾਖੰਡਾਂ ਅਤੇ ਜਾਦੂ ਟੂਣਿਆਂ ਦੇ ਖਾਤਮੇ ਦੀ ਲਹਿਰ ਦੇ ਪ੍ਰਧਾਨ ਤੇ ਤਾਮਿਲਨਾਡੂ ਦੇ ਜ਼ਿਲੇ ਸਾਲੇਮ ਦੇ ਇਕ ਕਸਬੇ ਅਟੂਰ ਦੇ ਨਿਵਾਸੀ ਸ੍ਰੀ ਮੁਠੂਸਾਮੀ ਨੇ ਲੋਕਾਂ ਦੀਆਂ ਅੱਖਾਂ ਖੋਲ੍ਹਣ ਲਈ ਆਪਣੇ ਇਕਲੌਤੇ ਲੜਕੇ ਜਵਾਹਰ ਦੀ ਸ਼ਾਦੀ ਉਸ ਦਿਨ ਕੀਤੀ ਜੋ ਨੇਕ ਕਾਰਜਾਂ ਵਾਸਤੇ ਬੜਾ ਬੱਦ ਸ਼ਗਨਾਂ ਦਿਨ ਗਿਣਿਆ ਜਾਂਦਾ



ਹੈ ਤੇ ਉਸ ਪਾਸੇ ਵੱਲ ਮੂੰਹ ਕਰਕੇ ਰਸਮ ਨਿਭਾਈ ਗਈ ਜੋ ਕਿ ਇਕ ਕੁਲੱਛਣਾ ਪਾਸਾ ਗਿਣਿਆ ਜਾਂਦਾ ਹੈ।

ਉਸ ਰਸਮ ਵੇਲੇ ਜੋੜੀ ਨੂੰ ਉੱਤਰੀ ਪਾਸੇ ਵੱਲ ਮੂੰਹ ਕਰਕੇ ਬਿਠਾਇਆ ਤੇ ਸਮਾਜ ਵਿਚ ਭੈੜੀਆਂ ਸਮਝੀਆਂ ਜਾਂਦੀਆਂ ਕੁਝ ਵਿਧਵਾਵਾਂ ਨੂੰ ਸੁਨਹਿਰੀ ਹਾਰ ਫੜਾਇਆ ਕਿ ਉਹ ਆਪਣੇ ਹੱਥੀਂ ਇਹ ਹਾਰ ਦੂਹਲੇ ਨੂੰ ਫੜਾਉਣ ਤੇ ਦੂਹਲੇ ਨੇ ਇਹ ਹਾਰ ਦੂਲਹਨ ਦੇ ਗਲ ਪਾ ਦਿੱਤਾ। ਫਿਰ ਅਜਿਹੇ ਮੌਕੇ ਉਸ ਬਣੀ ਬਣਾਈ ਰਿਵਾਇਤਾਂ ਨੂੰ ਤੋੜ ਕੇ ਉਸ ਬੁਰਾ ਸਮਝਿਆ ਜਾਣ ਵਾਲਾ ਭੋਜਨ ਸਭ ਨੂੰ ਖੁਆਇਆ। ਸਾਰੀ ਕਾਰਵਾਈ ਬਗੈਰ ਕਿਸੇ ਜਾਤ ਪਾਤ ਅਤੇ ਧਰਮ ਦੇ ਵਿਤਕਰੇ ਦੇ ਪੂਰੀ ਕੀਤੀ ਗਈ। ਲਗਭਗ ਵੀਹ ਹਜ਼ਾਰ ਬੰਦਿਆਂ ਨੂੰ ਭੋਜਨ ਛਕਾਇਆ ਗਿਆ ਤੇ ਉਸੇ ਹੀ ਦਿਨ ਉਸ ਆਪਣੀ ਲਹਿਰ ਦੇ ਹੱਕ ਵਿਚ ਲੱਖਾਂ ਲੋਕਾਂ ਦੀ ਅਗਵਾਈ ਵਿਚ ਇਕ ਜਲੂਸ ਵੀ ਕਢਿਆ ਤੇ ਇਹ ਨਵ-ਵਿਆਹੀ ਜੋੜੀ ਵੀ ਅਗਵਾਈ ਵਿਚ ਸ਼ਾਮਲ ਸੀ।

ਇਸ ਜਲੂਸ ਵਿਚ ਵਿਧਾਵਾਵਾਂ, ਰੰਡੇ ਪੁਰਖ ਤੇ ਪੁਨਰ ਵਿਆਹੇ ਲੋਕਾਂ ਦੀ ਗਿਣਤੀ ਕੋਈ 500 ਸੀ। ਉਹ ਆਪਣੇ ਸਭ ਤੋਂ ਸੋਹਣੇ ਪਹਿਰਾਵੇ ਵਿਚ ਬਣੇ ਫੱਬੇ ਚਲ ਰਹੇ ਸਨ ਅਤੇ ਇਹਨਾਂ ਉੱਤੇ ਫੁੱਲਾਂ ਦੀ ਵਰਖਾ ਕੀਤੀ ਜਾ ਰਹੀ ਸੀ।

ਇਹ ਮਹੀਨਾ ਵੀ ਨਹਿਸ਼ ਗਿਣਿਆ ਜਾਂਦਾ ਸੀ, ਦਿਨ ਵੀ ਬਦ-ਸ਼ਗਨਾ ਸਮਝਿਆ ਜਾਣ ਵਾਲਾ ਸੀ ਤੇ ਇਸ ਸਮੇਂ ਦੌਰਾਨ ਕਿਸੇ ਵਿਧਵਾ ਵੱਲ ਦੇਖਣਾ ਤਕ ਵੀ ਪਾਪ ਸੀ। ਇਉਂ ਉਸ ਸਭ ਬਦ ਸ਼ਗਣੀਆਂ ਤੇ ਕੁਲੱਛਣੀਆਂ ਸਮਝੀਆਂ ਜਾਂਦੀਆਂ ਕਾਰਵਾਈਆਂ ਇਕੋ ਥਾ ਤੇ ਇਕੋ ਸਮੇਂ ਇਕਠੀਆਂ ਕਰਕੇ ਵਹਿਮਾਂ, ਭਰਮਾਂ, ਪਾਖੰਡਾਂ ਅਤੇ ਜਾਦੂ ਟੂਣਿਆਂ ਵਿਚ ਗੁੱਸੇ ਅਨੇਕਾਂ ਲੋਕਾਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ। ਸਭ ਲੋਕ ਇਸ ਜੋੜੀ ਦੇ ਭਵਿੱਖ ਵਲ ਨਜ਼ਰਾਂ ਲਾਈ ਬੈਠੇ ਸਨ ਤੇ ਸੋਚ ਰਹੇ ਸਨ ਕਿ ਹੁਣੇ ਕੋਈ ਬਿੱਜ ਪਈ ਕਿ ਪਈ। ਜਦੋਂ ਮੁੱਠੂਸਾਮੀ ਦੇ ਘਰ ਪੋਤਰਾ ਹੋਣ ਵਾਲਾ ਹੋਇਆ ਤਾਂ ਉਹ ਆਪਣੀ ਨੂੰਹ ਨੂੰ ਉਹ ਦੇ ਪੇਕੇ ਘਰੋਂ ਆਪਣੇ ਘਰ ਲੈ ਆਇਆ ਤੇ ਐਤਵਾਰ ਵਾਲੇ ਦਿਨ ਬਾਰਾਂ ਵਜੇਂ ਤੋਂ ਲੈ ਕੇ ਡੇਢ ਵਜੇ ਤਕ ਉਸ ਇਹ ਕਾਰਵਾਈ ਕੀਤੀ। ਦਿਨ ਵੀ 'ਭੈੜਾ' ਤੇ ਸਮਾਂ ਵੀ 'ਨਹਿਸ਼' ਸਾਂ। ਉਸ ਨੂੰ ਸਾਢੇ ਚਾਰ ਵਜੇ ਤੋਂ ਲੈ ਕੇ ਛੇ ਵਜੇ ਦੇ ਸਮੇਂ ਦੌਰਾਨ ਘਰ ਅੰਦਰ ਪੈਰ ਪੁਆਇਆ ਗਿਆ ਜੋ ਕਿ ਹੋਰ ਵੀ ਭੈੜਾ ਲੱਛਣ ਅਤੇ ਸਮਾਂ ਸਮਝਿਆ ਜਾਂਦਾ ਹੈ। ਆਮ ਤੌਰ ਤੇ ਗਰਭਵਤੀ ਔਰਤਾਂ ਨੂੰ ਬੁੱਧਵਾਰ ਵਧੇਰੇ ਸਾਵਧਾਨ ਰਹਿਣ ਲਈ ਕਿਹਾ ਜਾਂਦਾ ਹੈ ਜੋ ਕਿ ਰਵਾਇਤ ਹੈ। ਮੁੱਠੂਸਾਮੀ ਨੇ ਇਸ ਰਵਾਇਤ ਦਾ ਵੀ ਲੱਕ ਤੋੜ ਸੁਟਿਆ। ਉਸ ਭੈੜੇ ਮੰਨੇ ਬੁੱਧਵਾਰ ਨੂੰ ਹੀ ਨੂੰਹ ਦੇ ਪੇਕਿਆਂ ਨੂੰ ਕਿਹਾ ਕਿ ਉਹ ਉਸ ਨੂੰ ਆ ਕੇ ਲੈ ਜਾਣ।

ਜਦੋਂ ਮੁੱਠੂਸਾਮੀ ਦੀ ਨੂੰਹ ਦੇ ਪੇਕੇ ਉਸ ਦੇ ਘਰ ਆ ਰਹੇ ਸਨ ਤਾਂ ਉਸ ਉਹਨਾਂ ਨੂੰ ਕਿਹਾ ਕਿ ਉਹ ਘਰ ਦੇ ਸਾਹਮਣਿਉਂ ਹੋ ਕੇ ਗੁਜ਼ਰਨ। ਜਦੋਂ ਉਹਨਾਂ ਘਰ ਵਿਚ ਪ੍ਰਵੇਸ਼ ਕੀਤਾ ਤਾਂ ਉਹਨਾਂ ਦਾ ਸੰਦਲ ਤੇ ਸਰਬਤ, ਫੁੱਲਾਂ, ਕੋਕੋਨਟ ਅਤੇ ਫਲਾਂ ਨਾਲ ਸੇਵਾ ਨਹੀਂ ਕੀਤੀ ਗਈ ਜੋ ਕਿ ਆਮ ਰਿਵਾਜ਼ ਹੈ ਅਤੇ ਚੰਗਾ ਸ਼ਗਨ ਸਮਝਿਆ ਜਾਂਦਾ ਹੈ। ਹੋਰ ਵੀ ਬੜਾ ਕੁਝ ਰਵਾਇਤ ਦੇ ਉਲਟ ਕੀਤਾ ਗਿਆ। ਆਮ ਰਿਵਾਜ਼ ਦੇ ਉਲਟ ਵੱਡੀਆਂ ਵੱਡੀਆਂ ਪਲੇਟਾਂ ਵਿਚ ਅੱਗ ਬਾਲੀ ਗਈ ਅਤੇ ਕਾਲੇ ਕੱਪੜੇ ਦੇ ਟੋਟੇ, ਦੁੱਧ, ਤੇਲ, ਮਿੱਟੀ ਦੇ ਪਿਆਲੇ ਧੋਤੇ ਕਪੜਿਆਂ, ਸੁੰਢ, ਤੂੜੀ ਆਦਿ ਵਸਤਾਂ ਦੀ ਵਰਤੋਂ ਕੀਤੀ ਗਈ। ਇਹ ਵਸਤਾਂ ਆਮ ਤੌਰ ਤੇ ਮੌਤ ਦੇ ਸੰਸਕਾਰਾਂ ਸਮੇਂ ਵਰਤੀਆਂ ਜਾਂਦੀਆਂ ਹਨ। ਇਉਂ ਭੈੜੇ ਸਮਝੇ ਜਾਂਦੇ ਸਾਰੇ ਲੱਛਣ ਇਕੱਠੇ ਕਰ ਦਿੱਤੇ ਗਏ ਸਨ। ਵਿਧਵਾਵਾਂ ਨੇ ਰੰਗਦਾਰ ਸਾੜੀਆਂ ਪਹਿਨੀਆਂ, ਰੰਡੇ ਪੁਰਸ਼ਾਂ ਉਹਨਾਂ ਪਲੇਟਾਂ ਦੇ ਆਲੇ ਦੁਆਲੇ ਖਲੋ ਕੇ ਮੁੱਠੂਸਾਮੀ ਦੀ ਨੂੰਹ ਦੇ ਮਾਤਾ ਪਿਤਾ ਨੂੰ ਜੀ ਆਇਆ ਕਿਹਾ ਗਿਆ। ਰਿਵਾਇਤਾਂ ਦੇ ਉਲਟ ਫਿਰ ਮੀਟ ਵਰਤਾਇਆ ਗਿਆ। ਕੁਝ ਦੇਰ ਪਿਛੋਂ ਉਹਨਾਂ ਦੇ ਘਰ ਬੜੇ ਹੀ ਸੋਹਣੇ ਤੇ ਤੰਦਰੁਸਤ ਬੱਚੇ ਨੇ ਜਨਮ ਲਿਆ।

ਸਾਡੇ ਸਮਾਜ ਵਿਚ ਵਹਿਮਾਂ ਕਾਰਨ ਬੇ-ਸ਼ੁਮਾਰ ਵਿਆਹ ਸ਼ਾਦੀਆਂ ਅੱਗੇ ਪਿੱਛੇ ਕਰ ਲਈਆਂ ਜਾਂਦੀਆਂ ਹਨ ਤ ਕਈ ਪ੍ਰਕਾਰ ਦੇ ਉਪਾਅ ਵੀ ਕੀਤੇ ਜਾਂਦੇ ਹਨ। ਮੁੱਠੂਸਾਮੀ ਦੇ ਇਸ ਦਲੇਰਾਨਾ ਤੇ ਅੱਖਾਂ ਖੋਲ੍ਹਣ ਵਾਲੇ ਕਾਰਨਾਮੇ ਕਾਰਨ ਹਜ਼ਾਰਾਂ ਰੁਕੀਆਂ ਸ਼ਾਦੀਆਂ ਬਗੈਰ ਕਿਸੇ ਵਹਿਮ ਭਰਮ ਦੇ ਪ੍ਰਵਾਨ ਚੜ੍ਹਾਈਆਂ ਗਈਆਂ। ਇਥੋਂ ਸਾਬਤ ਹੁੰਦਾ ਹੈ ਕਿ ਸਭ ਵਹਿਮ, ਭਰਮ ਮਨੁੱਖ ਦੇ ਹੀ ਬਣਾਏ ਹੋਏ ਹਨ। ਕੁਦਰਤ ਕਦੇ ਵੀ ਮਨੁੱਖਤਾ ਪ੍ਰਤੀ ਬੇ-ਨਿਆਜ਼ ਨਹੀਂ ਹੁੰਦੀ। ਮੱਠੂਸਾਮੀ ਨੇ ਸਭ ਕੁਝ ਝੂਠ ਸਾਬਤ ਕਰਕੇ ਸੰਸਾਰ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਹਨ। ਸਾਨੂੰ ਸਭ ਨੂੰ ਉਸ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ ਤੇ ਜਿਹਨ ਵਿਚ ਗਿਆਨ ਅਤੇ ਚਾਨਣ ਦੇ ਦੀਪ ਜਗਾ ਕੇ ਹਨੇਰੀਆਂ ਨੁਕਰਾਂ ਨੂੰ ਰੁਸ਼ਨਾਉਣਾ ਚਾਹੀਦਾ ਹੈ।

**ਖੁਸ਼ਵੰਤ ਕੋਹਲੀ**

### ਵਿਲੱਖਣ ਸ਼ੋਕ ਸਮਾਗਮ

5 ਮਾਰਚ 1988 ਨੂੰ ਤਰਕਸ਼ੀਲ ਸੋਸਾਇਟੀ ਦੀ ਪਟਿਆਲਾ ਇਕਾਈ ਦੇ ਸਰਗਰਮ ਮੈਂਬਰ ਰਾਮ ਸਿੰਘ ਬੰਗ ਦੀ ਮਾਤਾ ਸ੍ਰੀਮਤੀ ਕੇਸਰੀ ਦੇਈ ਦਾ ਦੇਹਾਂਤ ਹੋ ਗਿਆ ਸੀ। ਉਹਨਾਂ ਦੇ ਅੰਤਿਮ ਸੰਸਕਾਰ ਸਮੇਂ ਕਿਸੇ ਵੀ ਕਿਸਮ ਦੀਆਂ ਫਜ਼ੂਲ ਰਸਮਾਂ ਨਹੀਂ ਕੀਤੀਆਂ ਗਈਆਂ । ਉਹਨਾਂ ਦੀਆਂ ਯਾਦਾਂ ਨੂੰ ਸਾਂਝਾ ਕਰਨ ਹਿਤ 20 ਮਾਰਚ 1988 ਨੂੰ ਇਕ ਸ਼ੋਕ ਸਮਾਗਮ ਦਾ ਅਯੋਜਨ ਕੀਤਾ ਗਿਆ ਜਿਸ ਵਿਚ ਵਾਧੂ ਧਾਰਮਿਕ ਰਸਮਾਂ ਕਰਨ ਦੀ ਥਾਂ ਉਹਨਾਂ ਦੀਆਂ ਯਾਦਾਂ ਨੂੰ ਸਾਂਝਿਆ ਕਰਦਿਆਂ ਸ਼ਰਧਾਂਜਲੀਆਂ ਅਰਪਿਤ ਕੀਤੀਆਂ ਗਈਆਂ । ਤਰਕਸ਼ੀਲ ਸੋਸਾਇਟੀ ਵਲੋਂ ਅਤੇ ਹੋਰ ਜਥੇਬੰਦੀਆਂ ਵਲੋਂ ਭੂਰਾ ਸਿੰਘ ਬਰਾੜ, ਕੁਲਵੰਤ ਸਿੰਘ, ਚਰਨਜੀਤ ਕੌਰ ਆਦਿ ਨੇ ਬੋਲਦਿਆਂ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਉਪਰ ਉੱਠਣ ਅਤੇ ਮਨੁੱਖਤਾ ਵਿਚ ਯਕੀਨ ਰਖਦਿਆਂ ਜੀਵਨ ਬਤੀਤ ਕਰਨ ਦੀ ਸਲਾਹ ਦਿੰਦਿਆਂ ਮਾਤਾ ਜੀ ਨੂੰ ਸ਼ਰਧਾਂਜਲੀਆਂ ਅਰਪਿਤ ਕੀਤੀਆਂ ।

### ਮਿਨੀ ਕਹਾਣੀ —ਮੋਹਨ ਸੋਨੀ ਅਨੰਤਸਾਗਰ

"ਅਸੀਂ ਵਿਨੋਦ ਨੂੰ ਪੜ੍ਹਾਇਆ-ਲਿਖਾਇਆ, ਵਿਆਹ ਕੀਤਾ ਅਤੇ ਜਵਾਨੀ ਤਕ ਪਾਲਣ-ਪੋਸਣ ਕੀਤਾ ਉਹਦੇ ਬਦਲੇ ਉਸ ਨੇ ਸਾਨੂੰ ਕੁਝ ਵੀ ਸੁਖ ਨਹੀਂ ਦਿੱਤਾ । ਵਿਆਹ ਹੁੰਦਿਆਂ ਸ਼ਾਰ ਵੱਖਰਾ ਹੋ ਗਿਆ । ਘਰ ਖਰਚ ਦੇ ਲਈ ਵੀ ਕਦੀ ਇਕ ਪੈਸਾ...", ਬੁੱਢੀ ਨੇ ਆਪਣੀ ਕਥਾ ਕਹੀ ।

"ਹਾਂ ਉਸ ਨਾਲੋਂ ਚੰਗੀ ਆਪਣੀ ਸਰਲਾ ਨਿਕਲੀ । ਜਿਹਦੇ ਪਤੀ ਨੇ ਕਹਿ ਸੁਣ ਕੇ ਆਪਣੇ ਦਫਤਰ ਵਿਚ ਨੌਕਰੀ ਦਿਤੀ। ਨਹੀਂ ਤਾਂ ਫਾਕੇ...", ਬੁੱਢੀ ਨੇ ਕਿਹਾ ।

'ਹਾਂ, ਕਿੰਨੀ ਚੰਗੀ ਹੈ ਮੇਰੀ ਲਾਡਲੀ ਸਰਲਾ । ਪਰ ਅਫਸੋਸ ? ਵਿਚਾਰੀ ਦੇ ਪਹਿਲੀ ਹੀ ਵਾਰ ਲੜਕੀ ਹੋਈ ਹੈ । ਜੇਕਰ ਲੜਕਾ ਹੁੰਦਾ ਤਾਂ ਬੁਢਾਪੇ ਦਾ ਸਹਾਰਾ..."

ਅਨੁਵਾਦ : ਨਿਰਮਲ 'ਪ੍ਰੇਮੀ'

# 21ਵੀਂ ਸਦੀ ਦਾ ਮਜ਼ਾਕ ਉਡਾ ਰਿਹਾ ਦੂਰਦਰਸ਼ਨ

—ਤੇਜ ਪਾਲ ਸਿੰਘ

ਅੱਜ ਜਦੋਂ ਅਸੀਂ 21 ਵੀਂ ਸਦੀ ਵਿਚ ਦਾਖਲ ਹੋਣ ਜਾ ਰਹੇ ਹਾਂ ਅਤੇ ਦੇਸ਼ ਦੀ ਰਾਜ ਸਤਾ ਤੇ ਕਾਬਜ ਹਾਕਮ ਵੱਡੇ-ਵੱਡੇ ਦਮਗਜੇ ਮਾਰ ਰਹੇ ਹਨ ਤਾਂ ਸਾਡਾ ਫਰਜ਼ ਬਣਦਾ ਹੈ ਕਿ ਲੋਕਾਂ ਨੂੰ ਇਕੀਵੀਂ ਸਦੀ ਵਿਚ ਲਿਜਾਣ ਦੇ ਨਾਂ ਹੇਠ ਉਲਟਾ ਕਈ ਸਦੀਆਂ ਪਿੱਛੇ ਵੱਲ ਲੈ ਕੇ ਜਾਣ ਦੀਆਂ ਕੋਸ਼ਿਸ਼ਾਂ ਦੀ ਅਸਲੀਅਤ ਸਪਸ਼ਟ ਕਰੀਏ । ਸਾਡੇ ਦੇਸ਼ ਵਿਚ ਤਰ੍ਹਾਂ-ਤਰ੍ਹਾਂ ਦੇ ਅੰਧ-ਵਿਸ਼ਵਾਸ਼ ਪਹਿਲਾਂ ਹੀ ਬਹੁਤ ਵੱਡੀ ਪੱਧਰ ਤੇ ਫੈਲੇ ਹੋਏ ਹਨ ਤਾਂ ਇਹ ਦੇਖਣਾ ਬਣਦਾ ਹੈ ਕਿ ਸਰਕਾਰ ਦਾ ਇਸ ਪ੍ਰਤੀ ਕੀ ਰੋਲ ਹੈ । ਇਸ ਮਸਲੇ ਵੱਲ ਥੋੜਾ ਜਿਹਾ ਧਿਆਨ ਕਰਨ ਨਾਲ ਇਹ ਗੱਲ ਸੌਖੀ ਹੀ ਸਪਸ਼ਟ ਹੋ ਜਾਂਦੀ ਹੈ ਕਿ ਹਾਕਮ ਜਮਾਤਾਂ ਜਿੱਥੇ ਲੋਕਾਂ ਤੇ ਕਾਠੀ ਪਾਈ ਰੱਖਣ ਲਈ ਅਨੇਕਾਂ ਹੋਰ ਢੰਗ ਤਰੀਕੇ ਵਰਤਦੀਆਂ ਹਨ ਉਥੇ ਲੋਕਾਂ ਵਿਚ ਵਹਿਮਾਂ ਭਰਮਾਂ ਨੂੰ ਹੋਰ ਫੈਲਾ ਕੇ ਉਨ੍ਹਾਂ ਨੂੰ ਧਰਮ, ਕਿਸਮਤ, ਸਵਰਗ, ਨਰਕ ਦੇ ਚੱਕਰ ਵਿਚ ਹੀ ਫਸਾਈ ਰੱਖਦੀਆਂ ਹਨ । ਜਿਸ ਦੇਸ਼ ਦੇ ਲੋਕੀਂ ਵੱਧ ਅੰਧ-ਵਿਸ਼ਵਾਸੀ ਹੋਣਗੇ, ਕਿਸਮਤ, ਕਰਮ-ਕਾਂਡਾਂ ਅਤੇ ਸਵਰਗ-ਨਰਕ ਆਦਿ ਵਿਚ ਵੱਧ ਯਕੀਨ ਰੱਖਣਗੇ, ਉਸ ਦੇਸ਼ ਦੇ ਲੋਕਾਂ ਦੀ ਲੁੱਟ ਜਾਰੀ ਰੱਖਣਾ ਵੱਧ ਸੌਖਾ ਹੋਵੇਗਾ ਅਤੇ ਉਹ ਲੰਮਾਂ ਸਮਾਂ ਇਸ ਲੁੱਟ ਦੇ ਖਿਲਾਫ ਕੁਝ ਨਹੀਂ ਬੋਲਣਗੇ ।

ਆਪਣੇ ਉਪਰੋਕਤ ਮਕਸਦ ਦੀ ਪੂਰਤੀ ਲਈ ਸਰਕਾਰ ਅਤੇ ਹਾਕਮ ਜਮਾਤਾਂ ਕੋਲ ਪ੍ਰੈਸ, ਰੇਡੀਓ, ਟੈਲੀਵੀਜਨ ਵਰਗੇ ਸ਼ਕਤੀਸ਼ਾਲੀ ਹਥਿਆਰ ਹਨ । ਅੱਜ ਦੇ ਯੁੱਗ ਵਿਚ ਇਹਨਾਂ ਪ੍ਰਚਾਰ ਸਾਧਨਾਂ ਤੇ ਕਾਬਜ ਲੋਕ ਇਹਨਾਂ ਰਾਹੀਂ ਮਨਚਾਹੇ ਵਿਚਾਰ ਥੋੜੇ ਸਮੇਂ ਵਿਚ ਹੀ ਲੱਖਾਂ ਲੋਕਾਂ ਤੱਕ ਪਹੁੰਚਾ ਸਕਦੇ ਹਨ ਅਤੇ ਉਹਨਾਂ ਦੀ ਸੋਚ ਨੂੰ ਪ੍ਰਭਾਵਿਤ ਕਰ ਸਕਦੇ ਹਨ । ਵਿਗਿਆਨ ਦੀਆਂ ਇਹਨਾਂ ਖੋਜਾਂ ਨੂੰ ਵਿਗਿਆਨਕ ਸੋਚ ਦੇ ਖਿਲਾਫ ਹੀ ਪ੍ਰਚਾਰ ਕਰਨ ਲਈ ਵਰਤਿਆ ਜਾਂਦਾ ਹੈ । ਇਹਨਾਂ ਪ੍ਰਚਾਰ ਮਾਧਿਅਮਾਂ ਵਿਚੋਂ ਟੀ. ਵੀ. ਸਭ ਤੋਂ ਵੱਧ ਅਸਰ ਕਰਦਾ ਹੈ ਕਿਉਂਕਿ ਇਹ ਮਨੁੱਖ ਦੀਆਂ ਦੋ ਗਿਆਨ ਇੰਦਰੀਆਂ (ਯਾਨੀ ਅੱਖਾਂ ਅਤੇ ਕੰਨਾਂ) ਤੇ ਅਸਰ ਕਰਨ ਸਕਦਾ ਵਧੇਰੇ ਪ੍ਰਭਾਵਕਾਰੀ ਹੁੰਦਾ ਹੈ । ਸੋ ਇਸ ਬਾਰੇ ਚੇਤੰਨ ਹੋਣ ਦੀ ਲੋੜ ਹੈ ਕਿ ਦੂਰਦਰਸ਼ਨ ਰਾਹੀਂ ਕੀ ਦਿਖਾਇਆ ਜਾ ਰਿਹਾ ਹੈ ਅਤੇ ਉਸ ਰਾਹੀਂ ਸਾਡੀ ਸੋਚ ਨੂੰ ਕਿਸ ਪਾਸੇ ਵੱਲ ਲਿਜਾਇਆ ਜਾ ਰਿਹਾ ਹੈ ।



ਟੀ. ਵੀ. ਤੋਂ ਰਮਾਇਣ ਵਰਗਾ ਇਤਿਹਾਸਕ ਸੀਰੀਅਲ ਪਹਿਲਾਂ ਹੀ ਚਾਲੂ ਹੈ ਜਿਸ ਦੀਆਂ ਲਗਾਤਾਰ ਕਿਸ਼ਤਾਂ ਵਧਾਈਆਂ ਜਾ ਰਹੀਆਂ ਹਨ ਅਤੇ ਉਸ ਤੋਂ ਬਾਅਦ ਮਹਾਂਭਾਰਤ ਦਿਖਾਉਣ ਦੀਆਂ ਤਿਆਰੀਆਂ ਹਨ । ਇਹਨਾਂ ਸੀਰੀਅਲਾਂ ਵਿਚ ਮਿਥਹਾਸਕ ਕਲਪਨਾਵਾਂ ਨੂੰ ਬਿਨਾਂ ਕਿਸੇ ਵਿਆਖਿਆ ਦੇ ਇਤਿਹਾਸਕ ਸਚਾਈਆਂ ਦੇ ਢੰਗ ਨਾਲ ਪੇਸ਼ ਕੀਤਾ ਜਾ ਰਿਹਾ ਹੈ । ਇਸ ਤੋਂ ਇਲਾਵਾ ਹੋਰ ਅਨੇਕਾਂ ਪ੍ਰੋਗਰਾਮ ਇਹੋ ਜਿਹੇ ਪੇਸ਼ ਕੀਤੇ ਜਾਂਦੇ ਹਨ ਜੋ ਲੋਕਾਂ ਦੀ ਸੋਚ ਨੂੰ ਗੈਰ ਵਿਗਿਆਨਕ ਅਤੇ ਪਿਛਾਂਹ ਖਿਚੂ ਬਣਾਉਂਦੇ ਹਨ । ਇਸੇ ਦੀ ਨਵੀਂ ਮਿਸਾਲ ਹੈ ਭੂਤਾਂ-ਪ੍ਰੇਤਾਂ, ਆਤਮਾਵਾਂ, ਪੁਨਰ ਜਨਮ ਅਤੇ ਟੈਲੀਪੈਥੀ ਆਦਿ ਨੂੰ ਸੱਚ ਸਾਬਤ ਕਰਨ ਦੀ ਕੋਸ਼ਿਸ਼ ਕਰਦਾ ਹੋਇਆ ਸੀਰੀਅਲ ਜੋ ਦਿੱਲੀ ਦੂਰਦਰਸ਼ਨ ਤੋਂ 'ਹੋਨੀ-ਅਨਹੋਣੀ' ਦੇ ਨਾਮ ਥੱਲੇ ਦਿਖਾਇਆ ਜਾ ਰਿਹਾ ਹੈ । ਸੱਚੀਆਂ ਕਹਾਣੀਆਂ ਤੇ ਅਧਾਰਿਤ ਦੱਸਕੇ ਜੋ ਘਟਨਾਵਾਂ ਦਿਖਾਈਆ ਜਾ ਰਹੀਆਂ ਹਨ, ਉਹਨਾਂ ਦਾ ਕੋਈ ਵੀ ਵਿਗਿਆਨਕ ਅਧਾਰ ਨਹੀਂ ਹੈ ।

ਇਸ ਪ੍ਰੋਗਰਾਮ ਵਿਚ ਦਿਖਾਈਆਂ ਜਾਣ ਵਾਲੀਆਂ ਲਗਭਗ ਸਾਰੀਆਂ ਘਟਨਾਵਾਂ ਵਿਚ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਹਰ ਮਨੁੱਖ ਜਾਂ ਜੀਵ ਦੇ ਮਰਨ ਤੋਂ ਬਾਅਦ ਉਸਦੇ ਸਰੀਰ ਵਿਚੋਂ ਰੂਹ ਜਾਂ ਆਤਮਾ ਨਾਂ ਦੀ ਕੋਈ ਚੀਜ਼ ਮਿਲਦੀ ਹੈ । ਆਉ ਕੁਝ ਕੁ ਦਲੀਲਾਂ ਰਾਹੀਂ ਦੇਖੀਏ ਕਿ ਉਪਰੋਕਤ ਧਾਰਨਾ ਕਿੰਨੀ ਕੁ ਸੱਚੀ ਹੈ ?

ਸਭ ਤੋਂ ਪਹਿਲੀ ਗੱਲ ਇਹ ਕਿ ਅੱਜ ਤੱਕ ਕੋਈ ਵੀ ਵਿਅਕਤੀ ਇਹ ਸਾਬਤ ਨਹੀਂ ਕਰ ਸਕਿਆ ਕਿ ਮਨੁੱਖ ਜਾਂ ਕਿਸੇ ਜਾਨਦਾਰ ਜੀਵ ਦੇ ਮਰਨ ਤੋਂ ਬਾਅਦ ਉਸ ਵਿਚੋਂ ਰੂਹ ਨਾਂ ਦੀ ਕੋਈ ਚੀਜ਼ ਮਿਲਦੀ ਹੈ । ਪਰ ਇਹਨਾਂ ਘਟਨਾਵਾਂ ਵਿਚ ਤਾਂ ਜੋ ਰੂਹਾਂ ਦਿਖਾਈਆਂ ਗਈਆਂ ਹਨ ਉਹਨਾਂ ਨੇ ਵਧੀਆ ਤਰੀਕੇ ਨਾਲ ਕੱਪੜੇ ਪਹਿਨੇ ਹੁੰਦੇ ਹਨ । ਸੁਆਲ ਇਹ ਉਠਦਾ ਹੈ ਕਿ ਰੂਹਾਂ ਕੱਪੜੇ ਕਿੱਥੋਂ ਪ੍ਰਾਪਤ ਕਰਦੀਆਂ ਹਨ ? ਕੀ ਰੂਹਾਂ ਦੀ ਦੁਨੀਆਂ ਵਿਚ ਵੀ ਕੱਪੜੇ ਅਤੇ ਦਰਜ਼ੀ ਦੀਆਂ ਦੁਕਾਨਾਂ ਹੁੰਦੀਆਂ ਹਨ ? ਜਾਂ ਰੂਹਾਂ ਸਰੀਰ ਵਿਚੋਂ ਸਮੇਤ ਕੱਪੜਿਆਂ ਦੇ ਹੀ ਨਿਕਲਦੀਆਂ ਹਨ ?

ਫੇਰ ਮਨੁੱਖ ਦੇ ਸਾਰੇ ਅੰਗ ਜਿਵੇਂ ਬੋਲਣ ਵਾਲੇ ਅੰਗ, ਮਾਸ ਪੇਸ਼ੀਆਂ, ਦਿਮਾਗ ਆਦਿ ਉਸਦੇ ਸਰੀਰ ਨਾਲ ਹੀ ਸੜ ਜਾਂਦੇ ਹਨ । ਪਰ ਇਸ ਪ੍ਰੋਗਰਾਮ ਵਿਚ ਦਿਖਾਈਆਂ ਜਾਣ ਵਾਲੀਆਂ ਸਾਰੀਆਂ ਰੂਹਾਂ ਬੋਲਦੀਆਂ ਹਨ, ਚਲਦੀਆਂ ਫਿਰਦੀਆਂ ਹਨ ਅਤੇ ਸੋਚ ਵਿਚਾਰ ਵੀ ਕਰਦੀਆਂ ਹਨ ।

ਇਸ ਪ੍ਰੋਗਰਾਮ ਦੀਆਂ ਅੱਧੀਆਂ ਤੋਂ ਵੱਧ ਕਿਸ਼ਤਾਂ ਵਿਚ ਇਹ ਦਿਖਾਇਆ ਗਿਆ ਹੈ ਕਿ ਮਨੁੱਖ ਦੇ ਮਰਨ ਤੋਂ ਕਾਫੀ ਸਮਾਂ ਬਾਅਦ ਰੂਹਾਂ ਫਿਰ ਉਸੇ ਰੂਪ ਵਿਚ ਪ੍ਰਗਟ ਹੋ ਸਕਦੀਆਂ ਹਨ । ਜਦੋਂ ਕਿ ਮਨੁੱਖੀ ਸਰੀਰ ਜੇਕਰ ਜਲਾਇਆ ਜਾਵੇ ਤਾਂ ਕੁਝ ਘੰਟਿਆਂ ਵਿਚ ਹੀ ਸੁਆਹ ਹੋ ਜਾਂਦਾ ਹੈ ਅਤੇ ਜੇਕਰ ਉਸਨੂੰ ਦਬਾਇਆ ਜਾਵੇ ਤਾਂ ਉਹ ਕੁਝ ਦਿਨਾਂ ਬਾਅਦ ਮਿੱਟੀ ਵਿਚ ਮਿਲ ਜਾਂਦਾ ਹੈ । ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਰੂਹਾਂ ਉਹੀ ਸਰੀਰ ਫੇਰ ਕਿੱਥੋਂ ਪ੍ਰਾਪਤ ਕਰਦੀਆਂ ਹਨ ?

ਇਸੇ ਤਰ੍ਹਾਂ ਇਸ ਲੜੀਵਾਰ ਪ੍ਰੋਗਰਾਮ ਅਧੀਨ ਅਨੇਕਾਂ ਹੋਰ ਪ੍ਰਚਲਿਤ ਅੰਧ-ਵਿਸ਼ਵਾਸ਼ਾਂ ਨੂੰ ਬਲ ਬਖਸ਼ਣ ਦੀ ਕੋਸ਼ਿਸ਼ ਕੀਤੀ ਗਈ ਹੈ ਜਿਵੇਂ ਪੁਨਰ-ਜਨਮ, ਟੈਲੀਪੈਥੀ ਆਦਿ ਨੂੰ ਠੀਕ ਸਿੱਧ ਕਰਦੀਆਂ ਕਹਾਣੀਆਂ ਘੜੀਆਂ ਤੇ ਟੀ. ਵੀ. ਤੋਂ ਇਸ ਸੀਰੀਅਲ ਅਧੀਨ ਪੇਸ਼ ਕੀਤੀਆਂ ਗਈਆਂ ਹਨ । ਭਾਰਤ ਦੇਸ਼ ਦੇ ਲੋਕਾਂ ਨੂੰ 21 ਵੀਂ ਸਦੀ ਵੱਲ ਲੈ ਕੇ ਜਾਣ ਦੀਆਂ ਟਾਹਰਾਂ ਮਾਰਨ ਵਾਲੇ ਆਗੂਆਂ ਨੂੰ ਜੇਕਰ ਥੋੜੀ-ਬਹੁਤ ਵੀ ਸ਼ਰਮ ਹੈ ਤਾਂ ਅੱਜ ਦੇ ਵਿਗਿਆਨਕ ਯੁੱਗ ਵਿਚ ਇਹੋ ਜਿਹੀਆਂ ਗੈਰ-ਵਿਗਿਆਨਕ ਕਹਾਣੀਆਂ ਦਿਖਾਉਣ ਤੇ ਤੁਰੰਤ ਪਾਬੰਦੀ ਲਾਉਣ ਅਤੇ ਭੋਲੇ ਭਾਲੇ ਲੋਕਾਂ ਨਾਲ ਕੀਤਾ ਜਾ ਰਿਹਾ ਇਹ ਕੋਰਾ ਮਜ਼ਾਕ ਬੰਦ ਕਰਨ ।

ਅੱਜ ਜਦੋਂ ਮਨੁੱਖ ਨੇ ਆਪਣੀ ਅਕਲ ਅਤੇ ਮਿਹਨਤ ਨਾਲ ਬਹੁਤ ਸਾਰੀਆਂ ਹੋਣੀਆਂ ਨੂੰ ਅਨਹੋਣੀਆਂ ਅਤੇ ਅਨਹੋਣੀਆਂ ਨੂੰ ਹੋਣੀਆਂ ਵਿਚ ਬਦਲ ਦਿੱਤਾ ਹੈ ਤਾਂ ਉਸਨੂੰ ਇਹੋ ਜਿਹੀਆਂ ਹੋਣੀਆਂ ਅਨਹੋਣੀਆਂ ਦਿਖਾਕੇ ਹੋਰ ਬਹੁਤਾ ਚਿਰ ਗੁੰਮਰਾਹ ਨਹੀਂ ਕੀਤਾ ਜਾ ਸਕਦਾ । ਲੋਕਾਂ ਨੂੰ ਚਾਹੀਦਾ ਹੈ ਉਹ ਇਨ੍ਹਾਂ ਘਟਨਾਵਾਂ ਨੂੰ ਸਿਰਫ਼ ਇਸੇ ਕਰਕੇ ਸੱਚ ਨਾ ਮੰਨਣ ਕਿ ਇਹ ਟੈਲੀਵੀਜਨ ਤੋਂ ਦਿਖਾਈਆਂ ਜਾ ਰਹੀਆਂ ਹਨ ਜਾਂ ਅਖਬਾਰਾਂ ਵਿਚ ਛਾਪੀਆਂ ਜਾ ਰਹੀਆਂ ਹਨ ਸਗੋਂ ਉਹ ਹਰ ਘਟਨਾ ਦੀ ਵਿਗਿਆਨਕ ਪੜਤਾਲ ਕਰਕੇ ਹੀ ਉਸਤੇ ਯਕੀਨ ਕਰਨਾ । ਅੱਜ ਸਮੇਂ ਦੀ ਲੋੜ ਹੈ ਕਿ ਲੁਟੇਰੀ ਜਮਾਤ ਦੇ ਏਜੈਂਟ ਬਣੇ ਪ੍ਰਚਾਰ ਸਾਧਨਾਂ ਦੀ ਅਸਲੀਅਤ ਨੂੰ ਸਮਝ ਕੇ ਇਹਨਾਂ ਦੁਆਰਾ ਲੋਕਾਂ ਦੀ ਸੋਚ ਨੂੰ ਖੁੰਢਾ ਕਰਨ ਦੀਆਂ ਚਾਲਾਂ ਨੂੰ ਪਛਾੜਿਆ ਜਾਵੇ । ਤਾਂ ਹੀ ਮਿਹਨਤੀ ਲੋਕ ਲੁਟੇਰੀ ਜਮਾਤ ਦੇ ਬੁਣੇ ਇਸ ਜਾਲ ਵਿਚੋਂ ਮੁਕਤੀ ਪ੍ਰਾਪਤ ਕਰ ਸਕਦੇ ਹਨ ।

ਦੇਸ਼ ਭਰ ਵਿਚ ਤਰਕਸ਼ੀਲ ਲੋਕਾਂ ਵਲੋਂ ਇਸ ਸੀਰੀਅਲ ਦਾ ਭਰਵਾਂ ਵਿਰੋਧ ਕੀਤਾ ਜਾ ਰਿਹਾ ਹੈ ਅਤੇ

ਲੋਕਾਂ ਨੂੰ ਇਸਦੇ ਬਾਰੇ ਚੇਤੰਨ ਕੀਤਾ ਜਾ ਰਿਹਾ ਹੈ। ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਵਲੋਂ ਦੂਰਦਰਸ਼ਨ ਅਧਿਕਾਰੀਆਂ ਨੂੰ ਚੈਲਿੰਜ ਕੀਤਾ ਗਿਆ ਹੈ ਅਤੇ ਉਹਨਾਂ ਨੂੰ ਇਕ ਲੱਖ ਰੁਪਏ ਦੇ ਇਨਾਮ ਦੀ ਪੇਸ਼ਕਸ਼ ਕੀਤੀ ਹੈ ਜੇ ਉਹ ਇਹਨਾਂ ਵਿਚੋਂ ਕਿਸੇ ਇਕ ਵੀ ਘਟਨਾ ਦੀ ਅਸਲੀਅਤ ਸਾਬਤ ਕਰ ਸਕਣ। ਇਸ ਤੋਂ ਇਲਾਵਾ ਐਸੋਸੀਏਸ਼ਨ ਵਲੋਂ ਇਹਨਾਂ ਕਥਿਤ ਘਟਨਾਵਾਂ ਨਾਲ ਸੰਬੰਧਿਤ ਵਿਅਕਤੀਆਂ ਦੇ ਐਡਰੈੱਸ ਵੀ ਮੰਗੇ ਹਨ ਤਾਂ ਜੋ ਰੈਸ਼ਨਲਿਸਟ ਐਸੋਸੀਏਸ਼ਨ ਆਪਣੇ ਤੌਰ ਤੇ ਇਸਦੀ ਪੜਤਾਲ ਕਰ ਸਕੇ। ਪਰ ਦੂਰਦਰਸ਼ਨ ਅਧਿਕਾਰੀਆਂ ਵਲੋਂ ਚੈਲਿੰਜ ਕਬੂਲ ਕਰਨਾ ਤਾਂ ਦੂਰ, ਐਸੋਸੀਏਸ਼ਨ ਨੂੰ ਉਹ 'ਐਡਰੈੱਸ' ਵੀ ਨਹੀਂ ਦਿੱਤੇ ਗਏ। ਐਡਰੈੱਸ ਦਿੰਦੇ ਵੀ ਕਿੱਥੋਂ ਜਦ 'ਘਟਨਾਵਾਂ' ਹੀ ਸੁਣੀਆਂ ਸੁਣਾਈਆਂ ਮਨਘੜਤ ਕਹਾਣੀਆਂ ਹਨ। ਗੁਜਰਾਤ ਰੈਸ਼ਨ-ਲਿਸਟ ਐਸੋਸੀਏਸ਼ਨ ਵਲੋਂ ਇਸ ਸੀਰੀਅਲ ਵਿਖਾਉਣ ਦੇ ਖਿਲਾਫ ਕੋਰਟ ਵਿਚ ਕੇਸ ਕੀਤਾ ਗਿਆ ਹੈ। ਅਖਬਾਰ ਰਸਾਲਿਆਂ ਆਦਿ ਵਿਚ ਵੀ ਇਸਦਾ ਵਿਆਪਕ ਵਿਰੋਧ ਹੋਇਆ ਹੈ। ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਇਸ ਪ੍ਰੋਗਰਾਮ ਦਾ ਵਿਰੋਧ ਕਰਦਾ ਅਤੇ ਇਸਦੀ 'ਸਚਾਈ' ਨੂੰ ਚੈਲਿੰਜ ਕਰਨ ਲਈ ਦੂਰਦਰਸ਼ਨ ਕੇਂਦਰ ਜਲੰਧਰ ਅੱਗੇ ਧਰਨਾ ਦਿੱਤਾ ਗਿਆ। ਆਮ ਲੋਕਾਂ ਨੂੰ ਇਸ ਪ੍ਰੋਗਰਾਮ ਜਾਂ ਅਜਿਹੇ ਪ੍ਰੋਗਰਾਮਾਂ ਤੋਂ ਸੁਚੇਤ ਹੋਣ ਦੀ ਲੋੜ ਹੈ ਤਾਂ ਜੋ ਵਿਕਾਸ ਕਰ ਰਹੀ ਮਨੁੱਖੀ ਸੂਝ ਨੂੰ ਪੁੱਠੇ ਗੇੜੇ ਨਾ ਦਿੱਤੇ ਜਾ ਸਕਣ।

# ਸਮਾਜਿਕ ਚੇਤਨਾ

**ਪੇਸ਼ਕਸ਼—ਮੁਕੰਦ ਸਿੰਘ ਕਮਲ**

ਸੰਸਾਰਿਕ ਘਟਨਾਵਾਂ ਕਿਉਂ ਅਤੇ ਕਿਵੇਂ ਵਾਪਰਦੀਆਂ ਹਨ, ਬਾਰੇ ਗਿਆਨ ਦੀ ਸੀਮਾ ਮਨੁੱਖ ਦੇ ਤਾਰਕਿਕ ਅਤੇ ਅਤਾਰਕਿਕ ਮੰਡਲ ਵਿਚ ਹੈ? ਮੁੱਢ ਕਦੀਮ ਤੋਂ ਮਨੁੱਖ ਤਰਕ ਵਿਤਰਕ ਦੀਆਂ ਉਡਾਨਾਂ ਲਾਉਂਦਾ ਆ ਰਿਹਾ ਹੈ। ਆਪਣੀ ਇਸ ਪ੍ਰੰਪਰਾ ਨੂੰ ਕਾਇਮ ਰੱਖਦਾ ਹੋਇਆ ਅੱਜ ਦਾ ਮਨੁੱਖ ਪ੍ਰਾਕ੍ਰਿਤਕ ਪਰਪੰਚ ਅਤੇ ਮਾਨਵੀ ਇਤਿਹਾਸ ਬਾਰੇ ਵਿਗਿ-ਆਨਕ ਪਹੁੰਚ ਦੁਆਰਾ ਇਸ ਪ੍ਰਾਕਿਰਤੀ ਦਾ ਡੂੰਘਾ ਅਧਿਐਨ ਕਰਨ ਵਿਚ ਰੁਝਿਆ ਹੋਇਆ ਹੈ। ਪਰ ਇਸ ਦੇ ਉਲਟ ਉਸੇ ਪ੍ਰੰਪਰਾ ਵਿਚੋਂ ਹੀ ਪੁਰਾਤਨ ਵਿਸ਼ਵਾਸ ਦਾ ਹਾਮੀ ਮਨੁੱਖ ਆਪਣੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਰਹੱਸਮਈ ਜਾਂ ਛਾਇਆਵਾਦੀ ਅਤਾਰਕਿਕ ਪਰਾ-ਸ਼ਕਤੀ ਦੇ ਵਿਸ਼ਵਾਸ ਵਿਚ ਰੱਖਦਾ ਹੈ। ਮਨੁੱਖ ਵਿਚ ਚੰਗੇ ਪ੍ਰਤੀਕਰਮ ਦੀ ਪੂਜਾ ਅਤੇ ਮੰਦੇ ਪ੍ਰਤੀਕਰਮ ਦੇ ਡਰ ਅਧੀਨ ਗੁਲਾਮੀ ਕਰਦਾ ਹੈ। ਮੰਦੇ ਨੂੰ ਪ੍ਰਸੰਨ ਕਰਕੇ ਚੰਗੇ ਵਿਚ ਬਦਲਣ ਦੀ ਭਾਵਨਾ ਅਧੀਨ ਇਨ੍ਹਾਂ ਸ਼ਕਤੀ ਹੀਣ ਹੋ ਜਾਂਦਾ ਹੈ ਕਿ ਉਹ 'ਤਰਕ' ਨੂੰ ਛੱਡ ਟੂਣੇ-ਟਾਮਣ, ਜਾਦੂ-ਮੰਤਰ, ਪੂਜਾ-ਪਾਠ ਵਿਚ ਵਿਸ਼ਵਾਸ ਕਰਨ ਲੱਗ ਜਾਂਦਾ ਹੈ। ਅੱਜ ਦਾ ਵਿਗਿਆਨਕ ਮਨੁੱਖ ਜਦ ਪ੍ਰਕਿਰਤੀ ਦਾ ਨਿਯਮਾਂ ਅਨੁਸਾਰ ਅਧਿਐਨ ਕਰਦਾ ਹੈ ਤਾਂ ਪ੍ਰਾਕ੍ਰਿਤਕ ਘਟਨਾਵਾਂ ਦੇ ਚੰਗੇ ਮੰਦੇ ਨਤੀਜੇਨੂੰ ਪਰਾ-ਸ਼ਕਤੀ ਦੇ ਵਿਚ ਨਹੀਂ ਮੰਨਦਾ, ਸਗੋਂ ਉਸ ਨੂੰ ਪ੍ਰਾਕਿਰਤਕ ਨਿਯਮਾਂ ਅਧੀਨ ਹੀ ਮੰਨਦਾ ਹੈ। ਚੰਗੇ ਨਤੀਜਿਆਂ ਨੇ ਉਸ ਦੀ ਜ਼ਿੰਦਗੀ ਨੂੰ ਵਧੀਆ ਤੇ ਅਨੰਦਮਈ ਬਨਾਉਣਾ ਹੀ ਬਨਾਉਣਾ ਹੈ ਪਰ ਮੰਦੇ ਨਤੀਜਿਆਂ ਨਾਲ ਉਹ ਲੜਦਾ ਆ ਰਿਹਾ ਹੈ। ਉਸ ਨੇ ਮੰਦੇ ਨਤੀਜਿਆਂ ਦੀਆਂ ਵਿਸ਼ੇਸਤਾਵਾਂ ਨੂੰ ਚੰਗੇ ਨਤੀਜਿਆਂ ਦੀਆਂ ਵਿਸ਼ੇਸਤਾਵਾਂ ਵਿਚ ਬਦਲਣ ਦੀ ਕੋਸ਼ਿਸ਼ ਕੀਤੀ ਹੈ। ਇਸ ਨੂੰ ਮਨੁੱਖ ਦੀ ਸਿਰਜਣ ਸ਼ਕਤੀ ਵਿਚ ਵਿਸ਼ਵਾਸ ਕਹਿੰਦੇ ਹਨ।

ਉਦਾਹਰਣ ਵਜੋਂ ਮਨੁੱਖ ਜੋ ਕਦੇ ਅੱਗ ਦੇ ਵਿਨਾਸ਼-ਕਾਰੀ ਸਰੂਪ ਤੋਂ ਡਰਦਾ ਸੀ ਉਸ ਨੂੰ 'ਅੱਗ ਦੇਵਤਾ' ਕਰਕੇ ਪੂਜਾ ਕਰਦਾ ਸੀ, ਨੇ ਅੱਗ ਦੇ ਮੰਦੇ ਨਤੀਜਿਆਂ ਨੂੰ ਚੰਗੇ ਨਤੀਜਿਆਂ ਵਿਚ ਬਦਲਣ ਲਈ ਤੀਲੀ ਦੀ ਨੋਕ ਵਿਚ ਕੈਦ ਕਰ ਲਿਆ। ਮਨੁੱਖ ਜੋ ਕਦੇ ਪਾਣੀ ਦੇ ਮਾਰੂ ਵਹਾ ਤੋਂ ਡਰਦਾ ਸੀ ਉਸ ਨੂੰ 'ਪਾਣੀ ਦੇਵਤਾ' ਕਹਿ ਕੇ ਪੂਜਦਾ ਸੀ, ਨੇ ਅੱਜ ਉਸ ਦੇ ਮੰਦੇ ਨਤੀਜਿਆਂ ਨੂੰ ਬੰਨਾਂ ਰਾਹੀਂ ਇਕ ਜਗ੍ਹਾ ਵਿਚ ਬੰਦ ਕਰ ਲਿਆ ਹੈ।

ਅੱਜ ਦਾ ਤਾਰਕਿਕ ਮਨੁੱਖ ਇਸ ਨੂੰ ਤਰਕ ਨਾਲ, ਆਪਣੀ ਸਿਰਜਣ ਸ਼ਕਤੀ ਨਾਲ ਸਿੱਧ ਕਰੇਗਾ। ਪਰ ਪ੍ਰਾਚੀਨ ਤਰਕਹੀਣ ਮਨੁੱਖ ਇਸ ਨੂੰ 'ਜਾਦੂ' ਨਾਲ ਜੋੜੇਗਾ। ਇਸ ਕਰਕੇ ਕਈ ਪ੍ਰਾਚੀਨ ਧਾਰਮਿਕ ਗ੍ਰੰਥਾਂ ਵਿਚ ਜਾਦੂ ਅਤੇ ਧਰਮ 'ਚ ਗੂੜਾ ਸਬੰਧ ਦੱਸਿਆ ਗਿਆ ਹੈ।

ਜਿਵੇਂ ਪੁਰਾਣੇ ਮਨੁੱਖ ਕਿਸੇ ਸਾਧ ਵੱਲੋਂ 'ਜਿੱਟ ਸੱਟਣ' ਦੇ ਕਰਮ ਨੂੰ ਕਿਸੇ ਪਹੁੰਚੇ ਹੋਏ ਪੀਰ ਦੀ ਜਾਦੂਗਰੀ



ਸਮਝ ਕੇ ਆਪਣੇ ਤਰਕਹੀਣ ਅਧਿਆਤਮਕ ਵਿਸ਼ਵਾਸ ਦਾ ਪ੍ਰਗਟਾਵਾ ਕਰਦੇ ਹਨ। ਪਰ ਅੱਜ ਦਾ ਵਿਗਿਆਨ ਮਨੁੱਖ ਆਪਣੀ ਸਿਰਜਣ ਸ਼ਕਤੀ ਵਿਚ ਵਿਸ਼ਵਾਸ ਰੱਖਦਾ ਹੋਇਆ, ਅੱਜ ਦੇ 'ਸਕਾਈ ਲੈਬ, ਰਾਕਟ ਆਦਿ ਦੀ ਸਿਰਜਣਾ ਕਰਦਾ ਹੈ। ਉਹ ਆਪਣੀ ਇਸ ਸਿਰਜਣ ਸ਼ਕਤੀ ਨੂੰ ਤਰਕਹੀਣ ਪਰਾ-ਸ਼ਕਤੀ ਜਾਂ ਜਾਦੂਗਰੀ ਨਾਲ ਨਹੀਂ ਜੋੜਦਾ ਸਗੋਂ ਇਸ ਦੇ ਪ੍ਰਾਕ੍ਰਿਤਕ ਮੂਲ ਸੁਭਾਅ, ਲੱਛਣ ਅਤੇ ਬਦਲਦੇ ਹੋਏ ਲੱਛਣਾਂ ਨਾਲ ਜੋੜਦਾ ਹੈ।

ਮਨੁੱਖ ਦੇ "ਸਿਰਜਕ" ਹੋਣ ਦਾ ਬੋਧ ਅੱਜ ਦੇ ਚਿੰਤਨ ਦੀ ਇਕ ਮਹੱਤਵਪੂਰਣ ਪ੍ਰਾਪਤੀ ਹੈ ਜੋ ਪੁਰਾਤਨ ਮਨੁੱਖ ਦੇ ਅਤਾਰਕਿਕ ਰੱਬੀ ਹੋਂਦ ਦੇ ਸੰਕਲਪ ਦੇ ਧੋਖੇਪਣ ਦਾ ਭਾਂਡਾ ਫੋੜਦੀ ਹੈ। ਅਸੀਂ ਇਹ ਗੱਲ ਯਕੀਨ ਨਾਲ ਕਹਿ ਸਕਦੇ ਹਾਂ ਕਿ ਲੋਕਾਂ ਦੀ ਸਮਾਜਿਕ ਅਤੇ ਸਭਿਆਚਾਰਕ ਹੋਂਦ ਦਾ ਵਿਕਾਸ ਉਦੋਂ ਹੀ ਸੰਭਵ ਹੁੰਦਾ ਹੈ ਜਦੋਂ ਮਨੁੱਖੀ ਹੱਥ ਸਿਰਜਕ ਦੇ ਰੂਪ ਵਿਚ ਉਨ੍ਹਾਂ ਦੇ ਦਿਮਾਗੀ ਵਿਕਾਸ ਵਿਚ ਹਿੱਸਾ ਪਾਉਂਦੇ ਹਨ ਅਤੇ ਮਨੁੱਖੀ ਦਿਮਾਗ ਮੋੜਵੇਂ ਰੂਪ ਵਿਚ ਆਪਣੀ ਵਿਕਸਤ ਬੁੱਧੀ ਰਾਹੀਂ ਮਨੁੱਖੀ ਹੱਥਾਂ ਨੂੰ ਨਵੀਂ ਸਿਰਜਣਾ ਲਈ ਉਤਾਵਲਾ ਕਰਦਾ ਹੈ।

ਜਗੀਰਦਾਰੀ ਸਮਾਜ ਵਿਚ ਰਾਜ ਅਤੇ ਧਰਮ ਦੀ ਸਾਂਝ ਨੇ ਮਨੁੱਖ ਦਾ ਉਸ ਦੀ ਸ਼ਕਤੀ ਵਿਚ ਵਿਸ਼ਵਾਸ ਬੰਨ੍ਹਣ ਹੀ ਨਾ ਦਿੱਤਾ ਅਤੇ ਮਨੁੱਖ ਨੂੰ ਬੇਵਸ ਸ਼ਕਤੀ ਹੀਣ ਬਣਾ ਕੇ ਕਿਸੇ ਅਦਿਕ ਸ਼ਕਤੀ ਅੱਗੇ ਗਡੇ ਟੇਕਣ ਅਤੇ ਨੱਕ ਰਗੜਣ ਲਈ ਮਜ਼ਬੂਰ ਕਰੀ ਰੱਖਿਆ। ਦਾਤੇ ਦੀ ਦਿੱਖ ਅਤੇ ਅਦਿੱਖ ਸ਼ਕਤੀ ਦਾ ਭੁਲੇਖਾ ਪਾ ਕੇ ਮਨੁੱਖ ਨੂੰ ਪਸ਼ੂਆਂ ਵਾਂਗ ਗੁਲਾਮ ਬਣਾਈ ਰੱਖਿਆ। ਇਸ ਤਰ੍ਹਾਂ ਮਨੁੱਖ ਨੂੰ ਬਾਹਰੀ ਸ਼ਕਤੀਆਂ ਤੋਂ ਬੇਵਸ ਕਰਕੇ, ਅੰਤਰਮੁਖਤਾ ਦੀ ਅੰਨੀ ਗੁਫ਼ਾ ਵਿਚ ਸਿੱਟਣ ਦੇ ਸਿਰਤੋੜ ਯਤਨ ਹੁੰਦੇ ਰਹੇ ਜਿਸ ਨੂੰ ਸਮਝਣ ਅਤੇ ਜਿਸ ਤੋਂ ਛੁਟਕਾਰਾ ਪਾਉਣ ਦੀ ਅੱਜ ਦੇ ਸਮੇਂ ਵਿਚ ਅਤਿਅੰਤ ਲੋੜ ਹੈ।

# ਸੁਖ ਸੁੱਖਣਾ

**—ਊਧਮ ਸਿੰਘ**

ਇਹ ਅਕਸਰ ਵੇਖਿਆ ਗਿਆ ਹੈ ਕਿ ਸੁੱਖਣਾ ਬੰਦੇ ਦੁਆਰਾ ਕੇਵਲ ਔਖੇ ਵੇਲੇ ਹੀ ਸੁੱਖੀ ਜਾਂਦੀ ਹੈ ਜਿਵੇਂ ਕਿ ਕਈ ਸਾਡੇ ਫੌਜੀ ਵੀਰ ਜੰਗ ਵੇਲੇ ਆਪਣੀ ਤੰਦਰੁਸਤੀ ਲਈ ਅਨੇਕਾਂ ਦੇਵੀ-ਦੇਵਤਿਆਂ ਦੀਆਂ ਸੁੱਖਾਂ ਮਨ ਵਿਚ ਧਾਰ ਲੈਂਦੇ ਹਨ ਅਤੇ ਜੇਕਰ ਉਹ ਲੜਾਈ ਵਿਚੋਂ ਸਹੀ ਸਲਾਮਤ ਘਰ ਵਾਪਸ ਆ ਜਾਂਦੇ ਹਨ ਤਾਂ ਉਨ੍ਹਾਂ ਦਾ ਉਸ ਦੇਵਤੇ ਵਿਚ ਅਥਾਹ ਵਿਸ਼ਵਾਸ ਹੋ ਜਾਂਦਾ ਹੈ ਜਿਸ ਦੀ ਉਸ ਨੇ ਸੁਖਣਾ ਸੁੱਖੀ ਹੁੰਦੀ ਹੈ ਅਤੇ ਉਹ ਬੜੇ ਖੁਸ਼ੀ ਭਰੇ ਦਿਲ ਨਾਲ ਉਹ ਭੇਟਾ ਅਦਾ ਕਰਦਾ ਹੈ ਕਿਉਂਕਿ ਉਸ ਦੇਵਤਾ ਦੀ 'ਸ਼ਕਤੀ' ਨੇ ਹੀ ਉਸ ਦੇ ਜੀਵਨ ਦੀ ਰੱਖਿਆ ਕੀਤੀ ਹੁੰਦੀ ਹੈ। ਪ੍ਰੰਤੂ ਅਗਰ ਉਹ ਉਸ ਲੜਾਈ ਵਿਚ ਫੱਟੜ ਹੋ ਕੇ ਮੌਤ ਦੇ ਮੂੰਹੋਂ ਬਚ ਨਿਕਲਦਾ ਹੈ ਤਾਂ ਵੀ ਉਹ ਉਸ ਦੇਵਤਾ ਦੀ ਕ੍ਰਿਪਾ ਹੀ ਸਮਝਦਾ ਹੈ।

ਇਕ ਸਧਾਰਣ ਨਜ਼ਰੀਏ ਨਾਲ ਸਾਡੇ ਦੇਸ਼ ਵਿਚ ਲਗਭਗ 1% ਤੋਂ ਵੀ ਘੱਟ ਬੰਦੇ ਨਾਸਤਿਕ ਹਨ ਤਾਂ 99% ਤੋਂ ਵੱਧ ਫੌਜੀ ਭਰਾ ਰੱਬ ਨੂੰ ਮੰਨਣ ਵਾਲੇ ਹੋਏ। ਇਸ ਪ੍ਰਕਾਰ ਲੜਾਈ ਸਮੇਂ ਲਗਭਗ 90% ਤੋਂ ਵੱਧ ਮੇਰੇ ਸੈਨਿਕ ਵੀਰ ਕੋਈ ਨਾ ਕੋਈ ਸੁੱਖਣਾ ਜ਼ਰੂਰ ਮਨ ਵਿਚ ਧਾਰ ਹੀ ਲੈਂਦੇ ਹਨ ਅਤੇ ਜੋ ਜਵਾਨ ਜੰਗ ਵਿਚ ਸ਼ਹੀਦ ਹੋ ਜਾਂਦੇ ਹਨ ਉਨ੍ਹਾਂ ਵਿਚੋਂ ਵੀ 60% ਤੋਂ ਵੱਧ ਵਿਅਕਤੀਆਂ ਨੇ ਸੁਖਣਾ ਸੁੱਖੀ ਸੀ ਤਾਂ ਪ੍ਰਮਾਤਮਾ ਨੇ ਉਨ੍ਹਾਂ ਦੀ ਰੱਖਿਆ ਕਿਉਂ ਨਹੀਂ ਕੀਤੀ?

ਇਸੀ ਪ੍ਰਕਾਰ ਅੱਜ ਮਹਿੰਗਾਈ ਦੇ ਯੁੱਗ ਵਿਚ ਰੋਜ਼ਗਾਰ ਹਰ ਇਨਸਾਨ ਲਈ ਅਤੀ ਜ਼ਰੂਰੀ ਹੈ ਅਦੇ ਬਹੁਤ ਸਾਰੇ ਪੜ੍ਹੇ ਲਿਖੇ ਵਿਅਕਤੀ ਵੀ ਇਸ ਸਮੱਸ਼ਿਆ ਅੱਗੇ ਗੋਡੇ ਟੇਕ ਕੇ ਕਿਸਮਤ ਵਿਚ ਵਿਸ਼ਵਾਸ ਕਰਨ ਲੱਗ ਪੈਂਦੇ ਹਨ। ਇਸ ਤਰ੍ਹਾਂ ਉਹ ਇੰਟਰਵਿਊ ਤੇ ਜਾਂਦੇ ਸਮੇਂ ਆਪਣੀ ਨਿਯੁਕਤੀ ਲਈ ਕੋਈ ਨਾ ਕੋਈ ਸੁਖਨਾ ਜ਼ਰੂਰ ਮੰਨ ਲੈਂਦੇ ਹਨ ਅਤੇ ਜਦੋਂ ਇੰਟਰਵਿਊ ਉਤੇ ਚੰਗੀ ਯੋਗਤਾ ਨਾਲ ਘੱਟ ਯੋਗਤਾ ਵਾਲੇ ਉਮੀਦਵਾਰ ਦੀ ਨਿਯੁਕਤੀ ਹੋ ਜਾਂਦੀ ਹੈ ਤਾਂ ਉਹ ਇਸ ਨੂੰ ਕਿਸਮਤ ਦਾ ਕਰਿਸ਼ਮਾ ਜਾਂ ਉਸ ਦੇਵਤਾ ਨੂੰ ਸ਼ਕਤੀਹੀਣ ਮੰਨਦਾ ਹੈ ਜਿਸ ਕਰਕੇ ਉਸ ਦੀ ਨਿਯੁਕਤੀ ਨਹੀਂ ਹੋਈ। ਅਸਲੀਅਤ ਵਿਚ ਗੱਲ ਕਿਸਮਤ ਜਾਂ ਦੇਵਤੇ ਦੀ ਸ਼ਕਤੀ ਦੀ ਨਹੀਂ। ਇਹ ਪੈਸਾ ਜਾਂ ਸਿਫਾਰਸ ਦਾ ਯੁੱਗ ਹੈ ਜਿਸ ਦੀ ਅਣਹੋਂਦ ਕਾਰਨ ਉਸ ਦੀ ਨਿਯੁਕਤੀ ਨਹੀਂ ਹੋ ਸਕੀ?

ਸਾਡੇ ਸਮਾਜ ਵਿਚ ਲੜਕੀਆਂ ਨਾਲੋਂ ਲੜਕੇ ਨੂੰ ਬੁਢਾਪੇ ਦੇ ਸਹਾਰੇ ਵਜੋਂ ਕਾਫੀ ਚੰਗਾ ਸਮਝਿਆ ਜਾਂਦਾ ਹੈ ਅਤੇ ਇਸ ਸਮਾਜਿਕ ਢਾਂਚੇ ਵਿਚ ਇਸਦੀ ਕੁਝ ਸਚਾਈ ਵੀ ਹੈ ਜਿਸ ਕਾਰਨ ਲੜਕੇ ਦੀ ਘਾਟ ਹਰ ਕੋਈ ਮਹਿਸੂਸ ਕਰਨ ਲੱਗ ਪੈਂਦਾ ਹੈ। ਇਸ ਪ੍ਰਕਾਰ ਲੜਕੇ ਤੋਂ ਮਯੂਸ ਵਿਅਕਤੀ ਵੀ ਅਨੇਕਾਂ ਸੁੱਖਣਾ ਸੁਖਦਾ ਹੈ। ਕੀ ਇਹ ਹਰ ਵਿਅਕਤੀ ਤੇ ਪੂਰੀ ਉਤਰਦੀ ਹੈ ? ਫਰਜ਼ ਕਰੋ ਪੰਜ ਔਰਤਾਂ ਨੈਣਾ ਦੇਵੀ ਦੀ ਸੁਖ ਮੰਨ ਲੈਂਦੀਆਂ ਹਨ ਤਾਂ ਉਨ੍ਹਾਂ ਵਿਚੋਂ ਇਕ ਨੂੰ ਲੜਕਾ ਅਤੇ ਬਾਕੀ ਚਾਰ ਨੂੰ ਲੜਕੀਆਂ ਪੈਦਾ ਹੋ ਜਾਂਦੀਆਂ ਹਨ ਤਾਂ ਮਾਈ ਦੁਆਰਾ ਉਨ੍ਹਾਂ ਵਿਚੋਂ ਇਕ ਦੀ ਹੀ ਸੁੱਖਣਾ ਕਿਉਂ ਪੂਰੀ ਕੀਤੀ ਗਈ ? ਇਸ ਵਿਗਿਆਨ ਦੇ ਯੁੱਗ ਵਿਚ ਇਕ ਸਧਾਰਨ ਬੁੱਧੀ ਵਾਲਾ ਆਦਮੀ ਵੀ ਇਹ ਭਲੀ ਪ੍ਰਕਾਰ ਜਾਣਦਾ ਹੈ ਕਿ ਲੜਕਾ ਜਾਂ ਲੜਕੀ x ਤੇ y ਫਾਰਮੂਲੇ ਨਾਲ ਹੁੰਦਾ ਹੈ ਜਿਸ ਦਾ ਵਿਅਰਥ ਕਰੈਡਿਟ ਦੇਵੀ ਦੇਵਤਿਆਂ ਨੂੰ ਮਿਲ ਜਾਂਦਾ ਹੈ।

ਇਹ ਆਮ ਤੌਰ ਤੇ ਵੇਖਿਆ ਗਿਆ ਹੈ ਕਿ ਪਿੰਡਾਂ ਵਿਚ ਕਈ ਚਲਾਕ ਆਦਮੀ ਆਪਣੀ ਰੋਟੀ ਰੋਜ਼ੀ ਤੋਰਨ ਲਈ ਅਨੇਕਾਂ ਪ੍ਰਕਾਰ ਦੀਆਂ ਚੌਂਕੀਆਂ ਆਦਿ ਲਗਾ ਕੇ ਗਰੀਬ, ਭੋਲੇ ਭਾਲੇ ਅਤੇ ਅੰਧ ਵਿਸ਼ਵਾਸ ਵਿਚ ਘਿਰੇ ਲੋਕਾਂ ਨੂੰ ਖੂਬ ਲੁੱਟਦੇ ਹਨ। ਇਕ ਮਾਨਸਿਕ ਰੋਗੀ ਨੂੰ ਭੂਤਾਂ, ਪ੍ਰੇਤਾਂ ਜਾ ਕਿਸੇ ਦੇਵੀ ਦੇਵਤੇ ਦੀ ਸੁੱਖਣਾ ਆਦਿ ਨਾ ਉਤਾਰਨ ਦਾ ਡਰ ਪਾ ਕੇ ਉਸ ਨੂੰ ਅਜੇਹੇ ਅੰਧ ਵਿਸ਼ਵਾਸ ਦੇ ਜਾਲ ਵਿਚ ਫਸਾਇਆ ਜਾਂਦਾ ਹੈ ਕਿ ਉਹ ਵਿਚਾਰੇ ਕਈ-2 ਸਾਲਾਂ ਤੱਕ ਆਪਣੀ ਆਰਥਿਕ ਲੁੱਟ ਕਰਵਾਉਂਦੇ ਰਹਿੰਦੇ ਹਨ। ਜੇਕਰ ਉਨ੍ਹਾਂ ਪਾਸ ਕੋਈ ਕਰਾਮਾਤ ਸ਼ਕਤੀ ਹੈ ਤਾਂ ਉਹ ਸੁਸਾਇਟੀ ਤੋਂ ਇੱਕਠਾ 10,000 ਕਿਉਂ ਲੈ ਲੈਂਦੇ ? ਇਸ ਨਾਲ ਉਨ੍ਹਾਂ ਦੀ ਸ਼ੋਹਰਤ ਵਿਚ ਚੋਖਾ ਵਾਧਾ ਹੋਵੇਗਾ ਅਤੇ ਉਹ ਚੰਦ ਦਿਨਾਂ ਵਿਚ ਹੀ ਲੱਖਾਂ ਵਿਚ ਖੇਡਣਗੇ। ਪਰ ਉਹ ਅਜੇਹਾ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਪਾਸ ਹੈ ਹੀ ਕੁਝ ਨਹੀਂ।

# ਇੰਦਰਾ ਗਾਂਧੀ ਦੀ 'ਰੂਹ' ਕਿਵੇਂ ਪ੍ਰਗਟ ਕੀਤੀ ਗਈ।

ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਵਲੋਂ 11 ਮਾਰਚ ਨੂੰ ਦਿੱਲੀ ਵਿਚ ਅੰਧ-ਵਿਸਵਾਸੀ ਟੀ. ਵੀ. ਸੀਰੀਅਲ 'ਹੋਣੀ ਅਨਹੋਣੀ' ਦੇ ਖਿਲਾਫ ਪ੍ਰਚਾਰ ਅਤੇ ਇਸ ਦੇ ਕਥਿਤ ਤੌਰ ਤੇ ਸੱਚੀਆਂ ਘਟਨਾਵਾਂ ਤੇ ਅਧਾਰਿਤ ਹੋਣ ਨੂੰ ਚੈਲਿੰਜ ਕਰਨ ਲਈ ਇਕ ਪ੍ਰੈਸ ਕਾਨਫਰੰਸ ਕੀਤੀ ਗਈ।

ਇਸ ਪ੍ਰੈਸ ਕਾਨਫਰੰਸ ਦੌਰਾਨ ਬੋਲਦਿਆਂ ਰੈਸ਼ਨ-ਲਿਸਟ ਐਸੋਸੀਏਸ਼ਨ ਦੇ ਜਨਰਲ ਸਕੱਤਰ ਸ਼੍ਰੀ ਸੈਨਲ ਅਡਮਾਰਕੂ ਨੇ ਦੱਸਿਆ ਕਿ ਕਿਸ ਤਰ੍ਹਾਂ ਸਾਡੇ ਦੇਸ਼ ਦੇ ਆਗੂ ਕਹਾਉਣ ਵਾਲੇ ਵੱਡੇ ਵੱਡੇ ਸਿਆਸਤਦਾਨ ਅਤੇ ਮੰਤਰੀ ਖੁਦ ਅੰਧ-ਵਿਸ਼ਵਾਸਾਂ ਦੇ ਚੁੰਗਲ ਵਿਚ ਫਸੇ ਹੋਏ ਹਨ। ਇਸਦੀ ਇਕ ਉਦਾਹਰਣ ਦਿੰਦਿਆਂ ਉਹਨਾਂ ਦੱਸਿਆ ਕਿ ਕੁਝ ਸਮਾਂ ਪਹਿਲਾਂ ਸਵਾਮੀ ਸਦਾਚਾਰੀ ਵਲੋਂ ਇਕ ਹਵਨ ਕਰਨ ਸਮੇਂ ਪਹਿਲਾਂ ਮਾਚਿਸ ਜਾਂ ਲਾਈਟਰ ਆਦਿ ਬਗੈਰ ਆਪਣੀ 'ਮਾਨਸਿਕ ਸ਼ਕਤੀ' ਨਾਲ ਹੀ 'ਘਿਉ' ਪਾਉਂਦੇ ਵਕਤ ਅੱਗ ਪੈਦਾ ਕੀਤੀ ਗਈ ਅਤੇ ਫਿਰ ਉਥੇ ਇੰਦਰਾ ਗਾਂਧੀ ਦੀ 'ਰੂਹ' ਬੁਲਾ ਕੇ ਉਸਦਾ ਇਕ ਸੰਦੇਸ਼ ਕੇਂਦਰੀ ਮੰਤਰੀ ਐਨ. ਪੀ. ਕੇ. ਸਾਲਵੇ ਨੂੰ ਦਿਖਾਇਆ ਗਿਆ ਜੋ ਇਹ ਵੇਖਕੇ ਸਵਾਮੀ ਸਦਾਚਾਰੀ ਅੱਗੇ ਮੱਥਾ ਟੇਕਣ ਲੱਗਾ।

ਇਸਦਾ ਭੇਦ ਖੋਹਲਣ ਲਈ ਸ੍ਰੀ ਐਡਮਾਰਕੂ ਵਲੋਂ ਵੀ ਇਹੀ 'ਕਰਾਮਾਤ' ਇਕੱਠੇ ਹੋਏ ਪਤਰਕਾਰਾਂ ਅੱਗੇ ਦਿਖਾਈ ਗਈ। ਸ਼੍ਰੀ ਐਡਮਾਰਕੂ ਨੇ ਕਾਗਜ਼ ਦੇ ਟੁਕੜਿਆਂ ਨਾਲ ਭਰਿਆ ਇਕ ਬਰਤਨ ਪੱਤਰਕਾਰਾਂ ਸਾਹਮਣੇ ਲਿਆਂਦਾ। ਫਿਰ ਇਸ ਉਪਰ ਉਹਨਾਂ ਨੇ ਕੁਝ 'ਘਿਉ' ਛਿੜਕਿਆ। ਕੁਝ ਸਮੇਂ ਵਿਚ ਹੀ ਬਰਤਨ ਵਿਚ ਅੱਗ ਲੱਗ ਗਈ। ਫਿਰ ਸ਼੍ਰੀ ਐਡਮਾਰਕੂ ਵਿਚ ਨੇ ਇਕ ਸਾਫ ਕਾਗਜ਼ ਇਸ ਅੱਗ ਦੇ ਨੇੜੇ ਲਿਆਂਦਾ ਜਿਸ ਉਪਰ 'ਇੰਦਰਾ ਗਾਂਧੀ ਦੇ ਭੂਤ' ਦਾ ਸੰਦੇਸ਼ ਆਪਣੇ ਆਪ ਲਿਖਿਆ ਗਿਆ। ਸੰਦੇਸ਼ ਸੀ 'ਡਾਇਰੈਕਟਰ ਦੂਰਦਰਸ਼ਨ ਅਸਤੀਫਾ ਦਿਉ।'

**ਭੇਤ ਕੀ ਸੀ ?**

ਇਸ 'ਕਰਾਮਾਤ' ਦੀ ਅਸਲੀਅਤ ਸਪਸ਼ਟ ਕਰਦੇ ਹੋਏ ਸ਼੍ਰੀ ਐਡਮਾਰਕੂ ਨੇ ਹੈਰਾਨ ਹੋਏ ਪੱਤਰਕਾਰਾਂ ਨੂੰ ਦੱਸਿਆ ਕਿ ਕਾਗਜ਼ਾਂ ਦੇ ਢੇਰ ਵਿਚ ਕੁਝ ਮਾਤਰਾ ਪੋਟਾਸ਼ੀਅਮ ਪਰਮੈਂਗਨੇਟ (ਲਾਲ ਦਵਾਈ) ਦੀ ਪਾਈ ਗਈ ਸੀ ਅਤੇ ਛਿੜਕਿਆ ਜਾਣ ਵਾਲਾ 'ਘਿਉ' ਅਸਲ ਵਿਚ ਗਲੈਸਰੀਨ ਸੀ। ਗਲੈਸਰੀਨ ਅਤੇ ਪੋਟਾਸ਼ੀਅਮ ਪਰਮੈਂਗਨੇਟ ਦੀ ਆਪਸੀ ਕ੍ਰਿਆ ਦੁਆਰਾ ਪੈਦਾ ਹੋਈ ਗਰਮੀ ਨਾਲ ਅੱਗ ਲੱਗ ਜਾਂਦੀ ਇਸੇ ਤਰ੍ਹਾਂ ਕਾਗਜ ਉਤੇ ਉੱਘੜ ਆਉਣ ਵਾਲੇ ਅੱਖਰ ਅਸਲ ਵਿਚ ਨਿੰਬੂ ਦੇ ਰਸ ਨਾਲ ਪਹਿਲਾਂ ਹੀ ਵਿਖੇ ਹੋਏ ਸਨ ਜੋ ਅੱਗ ਦਾ ਸੇਕ ਲੱਗਣ ਨਾਲ ਪੀਲੇ ਹੋ ਕੇ ਦਿੱਸਣ ਲੱਗ ਪਏ।



## —ਸਰਗਰਮੀਆਂ—

# 'ਕੱਦੂ ਬਾਬਾ' ਸੁਸਾਇਟੀ ਦਾ ਇਨਾਮ ਜਿੱਤਣ ਲੱਗਾ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ, ਪੰਜਾਬ ਦੀ ਇਕਾਈ ਰਾਮਪਰਾਫੂਲ ਦੀ ਮੈਜਿਕ ਟੀਮ (ਬੰਤ ਸਿੰਘ, ਬੂਟਾ ਸਿੰਘ ਕੰਵਲ ਕੇਵਲ) ਵੱਲੋਂ ਗਰੇਨ ਮੰਡੀ ਦੇ ਨੇੜੇ ਪਿੰਡ ਖੁਡਾਲ ਕਲਾਂ ਵਿਚ ਅਗਾਂਹ ਵਧੂ ਨੌਜਵਾਨਾਂ ਤੇ ਅਧਿਆਪਕਾਂ ਦੇ ਸੱਦੇ ਤੇ ਪ੍ਰੋਗਰਾਮ ਪੇਸ਼ ਕੀਤਾ ਗਿਆ। ਵਹਿਮਾਂ-ਭਰਮਾਂ ਦਾ ਅਧਾਰ ਦੱਸਦੇ ਹੋਏ ਅਤੇ ਸਪੱਸ਼ਟ ਲਫਜ਼ਾਂ ਵਿਚ ਚੈਲਿੰਜ ਕੀਤਾ ਗਿਆ ਕਿ ਜੇ ਦੁਨੀਆਂ ਦਾ ਕੋਈ ਵੀ "ਸਿਆਣਾ" ਗੈਬੀ ਸ਼ਕਤੀ ਰਾਹੀਂ ਲੋਕਾਂ ਦੇ ਸਾਹਮਣੇ ਕੋਈ ਵੀ ਚਮਤਕਾਰ ਕਰਕੇ ਦਿਖਾ ਦੇਵੇ ਤਾਂ ਸੁਸਾਇਟੀ 10,000 ਰੁਪੈ ਨਕਦ ਇਨਾਮ ਦੇਣ ਨੂੰ ਤਿਆਰ ਹੈ। ਤਾਂ ਇਕ ਸਿਆਣਾ "ਕੱਦੂ ਬਾਬਾ" ਜੋ ਪਿੰਡ ਭਾਗੀ-ਬਾਂਦਰ ਦਾ ਸੀ ਅਤੇ ਖੁਡਾਲੀਂ ਆਪਣੀ ਭੈਣ ਕੋਲ ਆਇਆ ਹੋਇਆ ਸੀ, ਨੇ ਪਰਚਾਰ ਕਰ ਛੱਡਿਆ ਸੀ ਕਿ ਉਹ ਆਪਣੀ ਜੀਭ ਵੱਢ ਕੇ ਜੋੜ ਸਕਦਾ ਹੈ, ਲੋਕਾਂ ਦੇ ਇਕੱਠ ਵਿਚ ਹੀ ਬੈਠਾ ਸੀ। ਜਿਵੇਂ ਹੀ ਸਟੇਜ ਤੋਂ "ਸਿਆਣਿਆਂ" ਵਲੋਂ ਕੀਤੀਆਂ ਜਾਂਦੀਆਂ ਹੇਰਾ-ਫੇਰੀਆਂ ਦੇ ਨਾਲ-ਨਾਲ, ਜੀਭ ਵੱਢਣ ਦੇ ਢਕਵੰਜ ਬਾਰੇ ਦੱਸਿਆ ਗਿਆ ਕਿ ਵੱਡੀ ਹੋਈ ਜੀਭ ਦਰਅਸਲ ਆਲੂ ਦਾ ਟੁਕੜਾ ਜਾਂ ਗੁੱਦਾ ਹੁੰਦੀ ਹੈ ਅਤੇ ਨਿਕਲ ਰਿਹਾ ਲਹੂ ਲਾਲ ਰੰਗ ਦੀ ਟਿੱਕੀ ਜਾ ਕੈਪਸੂਲ ਵਿਚ ਭਰਿਆ ਬੱਕਰੇ ਆਦਿ ਦਾ ਲਹੂ ਹੀ ਹੁੰਦਾ ਹੈ ਤਾਂ ਬਾਬੇ ਨਾਲ ਬੈਠੇ ਬੰਦਿਆਂ ਨੇ ਉਸਨੂੰ ਸਟੇਜ ਤੇ ਜਾ ਕੇ ਚੈਲਿੰਜ ਕਬੂਲ ਕਰਨ ਲਈ ਕਿਹਾ। ਕੁਝ ਚਿਰ ਸੋਚਣ ਤੋਂ ਬਾਦ ਬਾਬੇ ਨੇ ਫਟਾਫਟ ਚਾਕੂ ਕੱਢਿਆ ਅਤੇ ਸਟੇਜ ਤੇ ਆ ਗਿਆ ਕਿ ਮੈਂ ਜੀਭ ਵੱਢਦਾ ਹਾਂ। ਇਸ ਸਮੇਂ ਪ੍ਰੋਗਰਾਮ ਬੇਹੱਦ ਰੌਚਿਕ ਬਣ ਗਿਆ ਅਤੇ ਲੋਕ ਸੋਚਣ ਲੱਗੇ ਕਿ ਬਾਬੇ ਅਤੇ ਸੁਸਾਇਟੀ ਦੇ ਸਿੰਗ ਫਸ ਗਏ ਹਨ ਅਤੇ ਵੇਖੋ ਕਿਹੜਾ ਭੱਜਦਾ ਅਤੇ ਕਿਹੜਾ ਜਿੱਤਦਾ ਹੈ ?

ਸਟੇਜ ਵਲੋਂ ਉਸ ਵਕਤ ਹੀ ਐਲਾਨ ਕਰ ਦਿੱਤਾ ਗਿਆ ਕਿ ਜੇ ਬਾਬਾ ਵੱਢ ਕੇ ਦੁਆਰਾ ਜੋੜ ਦੇਵੇ ਤਾਂ 10,000 ਰੁਪੈ ਨਗਦ ਇਨਾਮ ਇਸੇ ਵਕਤ ਹੀ ਦੇ ਦਿੱਤਾ ਜਾਵੇਗਾ ਪਰ ਇਸ ਤੋਂ ਪਹਿਲਾਂ ਪੰਚਾਇਤ ਨੂੰ ਸੱਦਿਆ ਗਿਆ ਤਾਂ ਜੋ ਦੋਹਾਂ ਧਿਰਾਂ ਵਿਚਕਾਰ ਲਿਖ-ਲਿਖਾਈ ਕਰ ਲਈ ਜਾਵੇ। ਕੁਝ ਮਿੰਟਾਂ ਬਾਦ ਹੀ ਬਾਬੇ ਨੂੰ ਕਾਂਬਾ ਛਿੜ ਗਿਆ ਜਦ ਲੋਕਾਂ ਪੁਛਿਆ ਕਿ "ਬਾਬਾ ਤੂੰ ਕੰਬਦਾ ਕਿਉਂ ਐਂ" ਬਾਬੇ ਨੇ ਕਿਹਾ ਜਦੋਂ ਮੇਰੇ ਸਰੀਰ ਵਿਚ ਸ਼ਕਤੀ ਆਉਂਦੀ ਹੈ ਤਾਂ ਝਰਨਾਹਟ ਛਿੜ ਜਾਂਦੀ ਹੈ।" ਇਹ ਸੋਚ ਕੇ ਕਿਤੇ ਬਾਬਾ ਫਸਿਆ ਹੋਇਆ। ਸੱਚੀਉਂ ਹੀ ਆਪਣੀ ਜੀਭ ਨਾ ਵੱਢ ਬੈਠੇ ਤੇ ਗੂੰਗਾ ਹੋ ਜਾਵੇ। ਇਨਸਾਨੀਅਤ ਪਖੋਂ ਬਾਬੇ ਨੂੰ ਕਿਹਾ "ਚਲ ਤੂੰ ਆਪਣੀ ਉਂਗਲ ਹੀ ਵੱਡ ਕੇ ਜੋੜ ਦੇ।" ਜਦੋਂ ਜੱਕੋ ਤੱਕੀ ਵਿਚ ਪਏ ਬਾਬੇ ਨੂੰ ਦੇਖ ਕੇ ਲੋਕਾਂ ਕਿਹਾ ਚੱਲ ਉਂਗਲ ਵੀ ਛੱਡ, ਤੂੰ ਆਪਣੀ ਗਲੇ ਦੀ ਮਾਲਾ ਹੀ ਤੋੜ ਕੇ ਜੋੜ ਦੇ। ਜਦੋਂ ਬਾਬੇ ਨੇ ਕੋਈ ਵੀ ਕਰਾਮਾਤ ਕਰਕੇ ਨਾ ਦਿਖਾਈ ਤਾਂ ਲੋਕਾਂ ਨੇ ਬਾਬੇ ਨੂੰ ਫੜ ਲਿਆ ਫਿਰ ਤੁਹਾਨੂੰ ਪਤਾ ਹੀ ਐ ਕਿ ਕੀ ਹੁੰਦਾ ? ਬਾਬੇ ਦੀ ਮਾਲਾ ਟੁੱਟ ਕੇ ਕਿਤੇ, ਪਰਨਾ ਕਿਤੇ ਅਤੇ ਆਪ ਬਾਬਾ ਜਾ ਕੇ ਕਿਤੇ ਡਿੱਗ ਪਿਆ। ਆਖਰ ਵਿਚ ਸੈਂਕੜੇ ਲੋਕਾਂ ਦੇ ਇਕੱਠ ਵਿਚ ਮਾਫ਼ੀ ਮੰਗਣੀ ਪਈ।

ਅਖੀਰ ਤੇ ਕੇਵਲ ਨੇ ਇਕੱਠ ਨੂੰ ਸੰਬੋਧਨ ਕਰਦਿਆਂ ਇਸ ਘਟਨਾ ਨੂੰ ਲੋਕਾਂ ਦੀ ਜਿੱਤ ਕਰਾਰ ਦਿੱਤਾ ਅਤੇ ਕਿਹਾ ਦਰਅਸਲ ਇਹ ਸਾਰੇ ਵਹਿਮ-ਭਰਮ ਇਸ ਨਿਜ਼ਾਮ ਦੀ ਹੀ ਦੇਣ ਹਨ। ਸੋ ਜਿੱਥੇ ਆਪਾਂ ਨੂੰ ਆਪਣੇ ਹੱਕਾਂ ਦੀ ਖਾਤਰ ਲੜਨਾ ਚਾਹੀਦਾ ਹੈ ਉਥੇ ਬੇਹੱਦ ਜ਼ਰੂਰੀ ਹੈ ਕਿ ਹਰੇਕ ਕਿਸਮ ਦੇ ਵਹਿਮਾਂ-ਭਰਮਾਂ ਦੇ ਖਿਲਾਫ ਲੜਿਆ ਜਾਵੇ।

ਕੇਵਲ

ਤਰਕਸ਼ੀਲ ਸੁਸਾਇਟੀ, ਰਾਮਪੁਰਾ ਫੂਲ

### "ਜਾਦੂ-ਟੂਣੇ ਸਰੀਰਕ ਇਲਾਜ ਨਹੀਂ"

ਅੱਜ ਭਾਵੇਂ ਡਾਕਟਰੀ ਵਿਗਿਆਨ ਬਹੁਤ ਤਰੱਕੀ ਕਰ ਚੁੱਕਾ ਹੈ। ਪਰ ਡਾਕਟਰੀ ਸਹੂਲਤਾਂ ਤੋਂ ਅਜੇ ਤੱਕ ਬਹੁਤ ਲੋਕੀਂ ਵਾਂਝੇ ਹਨ। ਕਾਰਨ ਸਪੱਸ਼ਟ ਹੈ ਕਿ ਡਾਕਟਰੀ ਇਲਾਜ ਲਈ ਬਹੁ-ਗਿਣਤੀ ਕੋਲ ਪੈਸੇ ਦੀ ਘਾਟ ਹੈ। ਆਰਥਿਕ ਤੰਗੀਆਂ ਕਾਰਨ ਲੋਕ ਨੀਮ ਹਕੀਮਾਂ ਤੇ ਸਾਧਾਂ ਸਨਿਆਸੀਆਂ ਦੀ ਸ਼ਰਨ ਚਲੇ ਜਾਂਦੇ ਹਨ। ਜੋ ਕਿ ਉਨ੍ਹਾਂ ਦੀ ਰਹੀ ਸਹੀ ਕਸਰ ਵੀ ਕੱਢ ਦਿੰਦੇ ਹਣ। ਇਹੋ ਜਿਹਾ ਹੀ ਇਕ ਕੇਸ ਤਰਕਸ਼ੀਲ ਸੁਸਾਇਟੀ ਦੀ ਹੁਸ਼ਿਆਰਪੁਰ ਇਕਾਈ ਸਾਹਮਣੇ ਆਇਆ।

ਹੁਸਿਆਰਪੁਰ ਤੋਂ ਚੰਡੀਗੜ੍ਹ ਰੋਡ ਤੋਂ ਕੋਈ ਪੰਜ ਕੁ ਕਿਲੋਮੀਟਰ ਦੂਰ ਪਿੰਡ ਨੰਗਲ ਸ਼ਹੀਦਾਂ ਤੋਂ ਬਾਵਾ ਸਿੰਘ ਦੀ

ਪਤਨੀ ਪ੍ਰਸਿੰਨ ਕੌਰ ਸਰੀਰਕ ਦਰਦਾਂ ਕਾਰਨ ਪ੍ਰੇਸ਼ਾਨ ਸੀ। ਕਾਫੀ ਲੰਬੇ ਸਮੇਂ ਤੋਂ ਸਰੀਰਕ ਦਰਦਾਂ ਰਹਿਣ ਨਾਲ ਸਰੀਰ ਬਹੁਤ ਕਮਜ਼ੋਰ ਹੁੰਦਾ ਜਾ ਰਿਹਾ ਸੀ। ਕੁਝ ਦੇਰ ਨੀਮ ਹਕੀਮਾਂ ਤੋਂ ਇਲਾਜ ਕਰਵਾਇਆ ਗਿਆ ਪਰ ਜਦ ਕੋਈ ਫਰਕ ਨਾ ਪਿਆ ਤਾਂ ਕਿਸੇ ਅੰਧਵਿਸ਼ਵਾਸੀ ਨੇ ਬਾਵਾ ਸਿੰਘ ਤੇ ਇਸਦੀ ਪਤਨੀ ਨੂੰ ਫਤਹਿਗੜ, 'ਚ (ਹੁਸ਼ਿਆਰਪੁਰ) ਸਨਿਆਸੀ ਬਲਦੇਵ ਗਿਰੀ ਦੀ ਦੱਸ ਪਾਈ। ਉਨ੍ਹਾਂ ਉਥੇ ਜਾਣਾ ਸ਼ੁਰੂ ਕਰ ਦਿੱਤਾ।

ਸਨਿਆਸੀ ਬਲਦੇਵ ਗਿਰੀ ਨੇ ਉਨ੍ਹਾਂ ਨੂੰ ਚੌਲ, ਨਾਰੀਅਲ, ਖੰਡ, ਲੈਚੀਆਂ, ਲੌਂਗ, ਦੋ ਕਪੜੇ ਦੇ ਪੀਸ, ਧਾਤਾਂ ਵਿਚੋਂ ਸੋਨਾ, ਚਾਂਦੀ, ਪਿੱਤਲ, ਲੋਹਾ, ਤਾਂਬਾ ਤੇ ਕਈ ਹੋਰ ਨਿੱਕੀਆਂ ਮੋਟੀਆਂ ਚੀਜ਼ਾਂ ਦੀ ਮੰਗ ਕੀਤੀ। ਇਸ ਤੋਂ ਇਲਾਵਾ ਪੂਜਾ ਲਈ 61 ਰੁ: ਮੰਗੇ। ਬਾਕੀ ਦਾ ਪੈਸਾ ਲੈਣਾ ਬਾਅਦ ਵਿਚ ਕਿਹਾ।

"ਮਰਦਾ ਕੀ ਨਹੀਂ ਕਰਦਾ" ਦੇ ਕਹਿਣ ਵਾਂਗ ਘਰ ਵਾਲਿਆਂ ਜੋ ਕੁਝ ਕਿਹਾ ਦਿੱਤਾ। ਪਰ ਜਦ ਫੇਰ ਵੀ ਅਰਾਮ ਨਾ ਆਇਆ ਤਾਂ ਸੁਸਾਇਟੀ ਮੈਂਬਰ ਸੂਰਤ ਸਿੰਘ ਦੇ ਉਹਨਾਂ ਨਾਲ ਘਰੇਲੂ ਸਬੰਧ ਹੋਣ ਕਾਰਨ ਇਹ ਕੇਸ ਤਰਕਸ਼ੀਲ ਸੋਸਾਇਟੀ ਕੋਲ ਆ ਗਿਆ।

ਐਤਵਾਰ ਦੇ ਦਿਨ ਸੁਸਾਇਟੀ ਮੈਂਬਰ ਸੂਰਤ ਸਿੰਘ ਸੋਹਣ ਸਿੰਘ ਤੇ ਦੀਪਕ ਬਾਬੇ ਦੇ ਡੇਰੇ ਗਏ। ਬਾਬੇ (ਸੁਨਿਆਸੀ) ਨੂੰ ਕੁਝ ਦੇਰ ਤਰਕ ਨਾਲ ਸਰੀਰਕ ਰੋਗਾਂ ਦੇ ਇਸ ਜਾਦੂ ਟੂਣੇ ਵਾਲੇ ਇਲਾਜ ਸਬੰਧੀ ਪੁਛਿਆ ਗਿਆ ਤੇ ਅੰਤ 'ਚ ਸੁਸਾਇਟੀ ਵਲੋਂ ਚੁਣੌਤੀ ਕਬੂਲ ਕਰਨ ਲਈ ਕਿਹਾ ਗਿਆ।

ਜਦ ਸੁਨਿਆਈ ਨੇ ਚੁਣੌਤੀ ਪੇਪਰ ਸੁਣਿਆ ਤਾਂ ਉਸ ਦੇ ਹੱਥਾਂ ਦੇ ਤੋਤੇ ਉੱਡ ਗਏ। ਏਨੇ ਵਿਚ ਆਲੇ ਦੁਆਲੇ ਤੋਂ ਲੋਕ ਇਕੱਠੇ ਹੋ ਚੁੱਕੇ ਸਨ। ਸੁਸਾਇਟੀ ਮੈਂਬਰਾਂ ਤੇ ਹਾਜ਼ਰ ਲੋਕਾਂ ਸਾਹਮਣੇ ਸਨਿਆਸੀ ਬਲਦੇਵ ਗਿਰੀ ਨੇ ਲਿਖਤੀ ਰੂਪ ਵਿਚ ਮੰਨਿਆ ਕਿ ਮੇਰੇ ਕੋਲ ਕੋਈ ਗੈਬੀ ਸ਼ਕਤੀ ਨਹੀਂ। ਤੇ ਨਾ ਹੀ ਜਾਦੂ ਟੂਣਿਆਂ ਨਾਲ ਸਰੀਰਕ ਇਲਾਜ ਕੀਤੇ ਜਾ ਸਕਦੇ ਹਨ। ਮੈਂਬਰਾਂ ਨੇ ਇਕੱਠੇ ਹੋਏ ਲੋਕਾਂ ਨੂੰ ਸੁਸਾਇਟੀ ਬਾਰੇ ਦਸਿਆ ਤੇ ਕੁਝ ਜਾਦੂ ਦੇ ਟਰਿੱਕ ਕਰਕੇ ਦਿਖਾਏ ਜੋ ਕਿ ਲੋਕਾਂ 'ਚ ਕਰਾਮਾਤੀ ਹੋਣ ਦਾ ਸ਼ੱਕ ਦੂਰ ਕਰਦੇ ਸਨ।

ਬਾਬੇ ਤੋਂ ਕੁਝ ਸਮਾਨ ਲੈ ਕੇ ਵਾਪਸ ਘਰ ਵਾਲਿਆਂ ਨੂੰ ਦਿੱਤਾ ਗਿਆ। ਕੁਝ ਬਾਬੇ ਨੇ ਆਮ ਵਰਤੋਂ ਵਿਚ ਲੈ ਲਿਆ ਸੀ। ਘਰ ਵਾਲਿਆਂ ਨੂੰ ਡਾਕਟਰੀ ਇਲਾਜ ਲਈ ਸਲਾਹ ਦਿੱਤੀ ਗਈ! ਹੁਣ ਘਰ ਵਾਲੇ ਡਾਕਟਰੀ ਇਲਾਜ ਅਧੀਨ ਹਨ।

ਜੋਗਿੰਦਰ ਹਾਣੀ
ਪ੍ਰਧਾਨ, ਇਕਾਈ ਹੁਸ਼ਿਆਰਪੁਰ

# ਪ੍ਰੇਮੀ ਭੂਤ

—ਅਮੀਰਜੀਤ

ਅਸੀਂ ਪ੍ਰੋਗਰਾਮ ਦੇ ਕੇ ਰਾਤ ਨੂੰ ਪਿੰਡ ਦੇ ਗਭਰੂਆਂ ਨਾਲ ਗੱਲਾਂ ਕਰ ਰਹੇ ਸਾਂ। ਕੁਝ ਗੱਭਰੂਆਂ ਨੇ ਆਪਣੇ ਸ਼ੰਕੇ ਸਾਡੇ ਸਾਹਮਣੇ ਰੱਖੇ, ਜਿੰਨਾਂ ਦੇ ਤਸੱਲੀ ਬਖਸ਼ ਜਵਾਬ ਦਿਤੇ ਗਏ। ਇਕ ਪਿੰਡ ਦੇ ਗੱਭਰੂ ਨੇ ਆਪਣੇ ਨਾਲ ਦੇ ਪਿੰਡ (ਜਿਹੜਾ ਕਿ ਤਿੰਨ ਕਿਲੋਮੀਟਰ ਦੀ ਦੂਰੀ ਤੇ ਸੀ) ਵਿਚ ਇਕ ਭੂਤ ਦੀ ਕਹਾਣੀ ਦੱਸੀ। ਜਿਸ ਨਾਲ ਲੋਕਾਂ ਦੇ ਮਨ ਵਿਚ ਅਜੇ ਵੀ ਦਹਿਸ਼ਤ ਸੀ। ਪਿੰਡ ਦੇ ਲੋਕਾਂ ਖਾਸ ਕਰ ਇਸਤਰੀਆਂ ਵਲੋਂ ਬਚਨੇ ਦੀ ਮੋਟਰ ਵਲ ਖਾਲੀ ਪਈ ਪੰਚਾਇਤੀ ਜ਼ਮੀਨ, ਜਿਸ ਵਿਚ ਸਰਕੰਡਾ ਉਗਿਆ ਹੋਇਆ ਸੀ, ਨੂੰ ਬਾਹਰ ਟੱਟੀ ਜਾਣ ਲਈ ਵਰਤਿਆ ਜਾਂਦਾ ਸੀ। ਜਿਸ ਦਿਨ ਤੋਂ 'ਸਿੰਗਾਂ ਵਾਲੇ ਭੂਤ' ਦੀ ਦਹਿਸ਼ਤ ਪਈ ਉਸ ਦਿਨ ਤੋਂ ਸ਼ਾਮ ਸੂਰਜ ਛਿਪਣ ਬਾਅਦ ਕੋਈ ਵੀ ਵਿਅਕਤੀ ਉਧਰ ਨੂੰ ਜਾਣ ਦੀ ਹਿੰਮਤ ਨਹੀਂ ਸੀ ਕਰਦਾ। ਬਚਨੇ ਦਾ ਪੁੱਤਰ ਜਗਜੀਤ ਜੋ ਕਿ ਬਾਈ ਕੁ ਸਾਲ ਦਾ ਨੌਜ-ਵਾਨ ਸੀ ਉਹ ਵੀ ਅੱਧਾ ਕਿਲੋਮੀਟਰ ਦਾ ਵਲ ਪਾ ਕੇ ਰਾਤ ਨੂੰ ਮੋਟਰ ਤੇ ਜਾਂਦਾ ਹੁੰਦਾ ਸੀ।

ਇਸ ਤੋਂ ਪਹਿਲਾਂ ਲੋਕ ਆਮ ਵਾਂਗ ਡੂੰਘੀ ਰਾਤ ਤੱਕ ਉਧਰ ਫਿਰਦੇ ਰਹਿੰਦੇ ਸਨ। ਇਕ ਦਿਨ ਬਚਨੇ ਕਾ ਸੀਰੀ ਉਸ ਸਰਕੰਡੇ ਦੇ ਜੰਗਲ ਵਿਚੋਂ ਗੁਜ਼ਰ ਰਿਹਾ ਸੀ ਤਾਂ ਉਸ ਨੇ ਸਰਕੰਡੇ ਚੋਂ ਸਰਸਰਾਹਟ ਦੀ ਆਵਾਜ਼ ਸੁਣੀ। ਉਸ ਦੇ ਕੰਨ ਖੜੇ ਹੋ ਗਏ ਅਤੇ ਉਹ ਕਾਹਲੀ ਨਾਲ ਮੋਟਰ ਵਲ ਭੱਜ ਪਿਆ। ਉਸਦੇ ਕੰਨਾਂ ਵਿਚ ਕਿਸੇ ਔਰਤ ਦੀ ਅਵਾਜ਼ ਵੀ ਪਈ। ਪਰੰਤੂ ਉਸ ਨੇ ਡਰ ਨਾਲ ਪਿੱਛੇ ਮੁੜ ਕੇ ਨਹੀਂ ਤਕਿਆ ਕਿਉਂਕਿ ਉਸ ਦਾ ਵਿਸ਼ਵਾਸ ਸੀ ਕਿ ਜੇ ਪਿੱਛੇ ਤਕਿਆ ਤਾਂ ਭੂਤ ਉਸ ਨੂੰ ਨਹੀਂ ਛੱਡੇਗਾ। ਉਹਨੇ ਮੋਟਰ ਤੇ ਪਹੁੰਚ ਕੇ ਉਥੇ ਖੜੇ ਬਲਦਾਂ ਦੀ ਪੂਛ ਫੜ ਲਈ, ਇਸ



ਵਿਸ਼ਵਾਸ ਨਾਲ ਕਿ ਭੂਤ ਗਊ ਦੇ ਜਾਇਆ ਨੂੰ ਕੁਝ ਨਹੀਂ ਕਹਿੰਦੇ ਫਿਰ ਉਸਨੇ ਜਗਜੀਤ ਨੂੰ ਭਾਲਿਆ ਪਰ ਉਹ ਉਥੇ ਨਹੀਂ ਸੀ। ਅੱਧੇ ਕੁ ਘੰਟੇ ਬਾਅਦ ਜਦ ਜਗਜੀਤ ਉਥੇ ਆਇਆ ਤਾਂ ਸੀਰੀ ਨੇ ਸਾਰੀ ਗੱਲ ਉਸ ਨੂੰ ਦੱਸੀ। ਜਗਮੀਤ ਨੇ ਹੱਸ ਕੇ ਟਾਲ ਦਿੱਤਾ।

ਅਗਲੇ ਦਿਨ ਸੀਰੀ ਨੇ ਗੱਲ ਹੋਰ ਲੋਕਾਂ ਨੂੰ ਦੱਸੀ ਪਰ ਕਿਸੇ ਨੇ ਕੋਈ ਗੌਰ ਨਾ ਕੀਤਾ। ਦੋ ਕੁ ਦਿਨ ਬਾਅਦ ਜਗਮੀਤ ਨੇ ਵੀ ਉਸ 'ਭੂਤ' ਦੀ ਪੁਸ਼ਟੀ ਕਰ ਦਿੱਤੀ। ਫਿਰ ਵੀ ਇਹ ਗੱਲ ਲੋਕਾਂ ਦਾ ਧਿਆਨ ਆਪਣੇ ਵੱਲ ਨਾ ਖਿੱਚ ਸਕੀ। ਫਿਰ ਕੁਝ ਦਿਨ ਲੋਕਾਂ ਨੇ ਉਥੇ ਇੱਟਾਂ ਖਿਲਰੀਆਂ ਪਈਆਂ ਦੇਖੀਆਂ। ਕੁਝ ਇਸਤਰੀਆਂ ਜੋ ਉਸ ਤਰਫ ਟੱਟੀ ਗਈਆਂ ਸਨ ਉਹਨਾਂ ਵੱਲ ਹਨੇਰੇ ਵਿਚ ਕੁਝ ਟਲੀਆਂ ਅਤੇ ਹੱਡੀਆਂ ਦੇ ਟੁਕੜੇ ਆਏ। ਔਰਤਾਂ ਡਰ ਕੇ ਭੱਜੀਆਂ ਆਈ-ਆਂ ਅਤੇ ਪਿੰਡ ਆ ਕੇ ਗੱਲ ਕੀਤੀ। ਪਿੰਡ ਦੇ ਕੁਝ ਦਲੇਰ ਪੁਰਸ਼ਾਂ ਨੇ ਟਾਰਚਾਂ ਦੀ ਸਹਾਇਤਾ ਨਾਲ ਅਤੇ ਡਾਗਾਂ ਲੈ ਕੇ ਸਾਰਾ ਸਰਕੰਡਾ ਫਰੋਲ ਦਿੱਤਾ ਪਰ ਉਹਨਾਂ ਨੂੰ ਕੁਝ ਨਾਂ ਮਿਲਿਆ। ਅਗਲੇ ਦਿਨ ਫਿਰ ਹੱਡੀਆਂ ਦੇ ਟੁਕੜੇ ਡਿੱਗੇ ਹੋਏ ਮਿਲੇ। ਇਕ ਸੰਤ ਨੂੰ ਪੁਛਿਆ ਗਿਆ, ਜਿਸਨੇ ਦੱਸਿਆ ਕਿ ਇਥੇ ਇਕ ਸਿੰਗਾਂ ਵਾਲਾ ਭੂਤ ਆ ਗਿਆ ਹੈ। ਮਟੀ ਤੇ ਰੋਟੀ ਦੇਣ ਨਾਲ ਇਹ ਘਟਨਾਂਵਾਂ ਹਟ ਸਕਦੀਆਂ ਹਨ। ਡਰ ਦੇ ਕਾਰਨ ਸਾਰਿਆਂ ਦਾ ਉਸ ਤਰਫ ਜਾਣਾ ਘੱਟ ਹੋ ਗਿਆ।

ਆਖਿਰ ਹੱਡੀਆਂ ਤੇ ਪੱਥਰ ਡਿਗਣੇ ਬੰਦ ਹੋ ਗਏ। ਜਦ ਕਈ ਮਹੀਨੇ ਇਸ ਤਰ੍ਹਾਂ ਠੀਕ ਠਾਕ ਲੰਘ ਗਏ ਤਾਂ ਹੌਲੀ ਹੌਲੀ ਲੋਕਾਂ ਦਾ ਉਸ ਤਰਫ ਆਉਣਾ ਜਾਣਾ ਫਿਰ ਆਮ ਹੋ ਗਿਆ।

ਤਦ 'ਭੂਤ' ਫੇਰ ਆ ਗਿਆ ਉਸੇ ਤਰ੍ਹਾਂ ਹੱਡੀਆਂ ਦੇ ਟੁਕੜਿਆਂ ਦੀ ਬਾਰਸ਼ ਕੀਤੀ। 'ਭੂਤ' ਦੀ ਅਵਾਜ਼ ਸੁਣ ਕੇ ਟੱਟੀ ਬੈਠੀਆਂ ਵਿਚੋਂ ਇਕ ਕੁੜੀ ਬੇਹੋਸ਼ ਹੋ ਗਈ। ਘਰ ਆ ਕੇ ਖੇਲਣ ਲੱਗ ਪਈ। ਉਸ ਦਿਨ ਤੋਂ ਬਾਅਦ ਕੋਈ ਉਸ ਤਰਫ ਘਟ ਹੀ ਮੂੰਹ ਕਰਦਾ ਹੈ।

ਗੱਭਰੂ ਦੇ ਇਹ ਸਾਰੀ ਕਹਾਣੀ ਦੱਸਣ ਤੇ ਇਕ ਗੱਲ ਸਪਸ਼ਟ ਹੋ ਗਈ ਕਿ ਭੂਤ ਉਥੇ ਉਦੋਂ ਪ੍ਰਗਟ ਹੁੰਦਾ ਹੈ ਜਦੋਂ ਉਧਰ ਲੋਕਾਂ ਦਾ ਆਉਣਾ ਜਾਣਾ ਵੱਧ ਜਾਂਦਾ ਸੀ। ਜਦੋਂ ਲੋਕ ਉਧਰ ਨਹੀਂ ਜਾਂਦੇ ਸਨ ਤਾਂ ਭੂਤ ਕਿਸੇ ਨੂੰ ਕੁਝ ਨਹੀਂ ਕਹਿੰਦਾ ਸੀ।

**'ਭੂਤ' ਨੇ ਸਾਧ ਭਜਾਇਆ—**

ਇਸ ਸਬੰਧੀ ਉਸ ਗੱਭਰੂ ਨੇ ਇਕ ਹੋਰ ਘਟਨਾ ਵੀ ਸੁਣਾਈ ਕਿ ਪਿੰਡ ਦੇ ਕਿਸੇ ਬਜ਼ੁਰਗ ਨੇ ਇਕ ਸਾਧ ਨੂੰ ਲਿਆਂਦਾ। ਉਥੇ ਕੁਟੀਆ ਪਾ ਦਿਤੀ। ਪਾਠਾਂ ਦੀ ਲੜੀ ਮਹੀਨਾ ਚਲਦੀ ਰਹੀ। ਇਕ ਰਾਤ ਗਿਆਰਾਂ ਵਜੇ ਸਾਧ ਇਕੱਲਾ ਸੁੱਤਾ ਪਿਆ ਸੀ ਕਿ ਅਚਾਨਕ ਝੌਂਪੜੀ ਨੂੰ ਅੱਗ ਲੱਗ ਗਈ। ਸਾਧ ਘਬਰਾ ਕੇ ਉਠਿਆ ਤੇ ਪਿੰਡ ਨੂੰ ਭੱਜ ਪਿਆ ਘਬਰਾਹਟ ਤੇ ਕਾਹਲੀ 'ਚ ਸਾਧ ਦੀ ਧੋਤੀ ਖੁਲ ਗਈ ਤੇ ਉਹ ਉਲਝ ਕੇ ਡਿੱਗ ਪਿਆ। ਸਰਦੀਆਂ ਦੇ ਦਿਨਾਂ ਵਿਚ ਵੀ ਉਸਦਾ ਚਿਹਰਾ ਪਸੀਨੋ ਪਸੀਨੀ ਹੋਇਆ ਪਿਆ ਸੀ। "ਭੂਤ......ਭੂ...ਤ......ਭੂਤ" ਘਬਰਾਹਟ ਕਾਰਨ ਉਸ ਤੋਂ ਠੀਕ ਤਰ੍ਹਾਂ ਬੋਲਿਆ ਨਹੀਂ ਸੀ ਜਾ ਰਿਹਾ। ਇਲਾਕੇ ਵਿਚ ਭੂਤ ਦੀ ਦਹਿਸ਼ਤ ਪੈ ਗਈ। ਮੁੜ ਕਿਸੇ ਸਾਧ, ਸਿਆਣੇ, ਚੇਲੇ ਨੇ ਉਸ ਤਰਫ਼ ਜਾਣ ਦੀ ਹਿੰਮਤ ਨਹੀਂ ਕੀਤੀ।

**ਮਸਲੇ ਦੇ ਹੱਲ ਲਈ ਸੇਧ ਦਿੱਤੀ ਗਈ—**

ਇਸ ਤਰ੍ਹਾਂ ਮਸਲੇ ਬਾਰੇ ਉਪਰੋਕਤ ਨੌਜਵਾਨ ਤੋਂ ਕੰਮ ਚਲਾਊ ਜਾਣਕਾਰੀ ਮਿਲ ਗਈ ਸੀ। ਉਸ ਸਮੇਂ ਰਾਤ ਦੇ ਗਿਆਰਾਂ ਵੱਜ ਚੁੱਕੇ ਸਨ ਉਸ ਨੇ ਆਪਣੇ ਪਿੰਡ ਨੂੰ ਪਰ-ਤਨਾ ਸੀ। ਭੂਤ ਵਾਲੀ ਉਹ ਥਾਂ ਉਸਦੇ ਪਿੰਡ ਵਾਲੇ ਰਸਤੇ ਤੋਂ ਕੋਈ ਤਿੰਨ ਸੌ ਮੀਟਰ ਦੱਖਣ ਵੱਲ ਸੀ। ਅਸੀਂ ਉਸਨੂੰ ਸਮਝਾਇਆ ਕਿ ਭੂਤਾਂ ਪ੍ਰੇਤਾਂ ਦੀ ਕੋਈ ਹੋਂਦ ਨਹੀਂ ਹੁੰਦੀ। ਇਹ ਜੋ ਇੱਟਾਂ, ਪੱਥਰ, ਹੱਡੀਆਂ ਵਗੈਰਾ ਡਿਗਦੀਆਂ ਹਨ ਇਹ ਆਪਣੇ ਆਪ ਇਕ ਥਾਂ ਤੋਂ ਚੱਲ ਕੇ ਨਹੀਂ ਡਿੱਗ ਸਕਦੇ। ਸੋ ਇਹਨਾਂ ਪਿੱਛੇ ਜਰੂਰ ਹੀ ਮਨੁੱਖੀ ਹੱਥ ਹੋਵੇਗਾ। ਦੂਸਰਾ ਤੁਹਾਡੇ ਇਹ ਦੱਸਣ ਤੋਂ ਕਿ ਘਟਨਾਵਾਂ ਉਦੋਂ ਹੀ ਹੁੰਦੀਆਂ ਹਨ ਜਦੋਂ ਉਸ ਤਰਫ ਲੋਕਾਂ ਦਾ ਆਉਣ ਜਾਣ ਵਧ ਜਾਂਦਾ ਹੈ, ਇਸ ਗੱਲ ਤੋਂ ਇਹ ਨੁਕਤਾ ਸਾਫ ਹੁੰਦਾ ਹੈ ਕਿ ਜੋ ਇਹਨਾਂ ਹਰਕਤਾ ਲਈ ਜਿੰਮੇਵਾਰ ਹੈ ਉਹ ਇਹ ਨਹੀਂ ਚਾਹੁੰਦਾ ਕਿ ਲੋਕ ਇਸ ਤਰਫ ਆਉਣ। ਇਹਨਾਂ ਨੁਕਤਿਆਂ ਦੇ ਆਧਾਰ ਤੇ ਤੁਸੀਂ ਖੋਜ ਕਰੋ ਤਾਂ ਸਚਾਈ ਜ਼ਰੂਰ ਸਾਹਮਣੇ ਆਵੇਗੀ।

**ਨੌਜਵਾਨ ਦੀ ਹਿੰਮਤ—**

ਇਹਨਾਂ ਗੱਲਾਂ ਦੇ ਠੀਕ ਸੋਚਣ ਤੇ ਉਹ ਨੌਜਵਾਨ ਇਕੱਲਾ ਹੀ ਉਸ ਥਾਂ ਪਹੁੰਚ ਗਿਆ। ਉਸ ਦੇ ਪੈਰਾਂ ਦੀ ਆਹਟ ਸੁਣ ਕੇ ਸਰਕੰਡੇ ਵਿਚ ਆ ਰਹੀ ਅਵਾਜ਼ ਬੰਦ ਹੋ ਗਈ। ਗੱਭਰੂ ਸਾਵਧਾਨ ਹੋ ਗਿਆ। ਉਸਨੇ ਇਕ ਪਾਸੇ

ਸਰਕੰਡੇ ਦੇ ਝੂਝੇ ਓਹਲੇ ਆਪਣੀ ਬੈਟਰੀ ਤੇ ਸੋਟੀ ਦੀ ਪੁਜੀਸ਼ਨ ਨੂੰ ਠੀਕ ਕਰਕੇ ਜੰਗਲ ਦੇ ਸਾਰੇ ਆਲੇ ਦੁਆਲੇ ਨੂੰ ਵਾਚਣਾ ਸ਼ੁਰੂ ਕਰ ਦਿੱਤਾ । ਉਸ ਤੋਂ ਵੀਹ ਕੁ ਕਦਮਾਂ ਦੀ ਵਿੱਥ ਤੇ ਆਵਾਜ਼ ਆਉਣ ਲੱਗੀ ਪਰ ਸਮਝੀ ਨਹੀਂ ਸੀ ਜਾ ਸਕਦੀ। ਦਸ ਕੁ ਮਿੰਟ ਬਾਅਦ ਉਥੋਂ ਦੋ ਪਰਛਾਵੇ ਉਠ ਖੜੇ ਹੋਏ । ਇਕ ਪਿੰਡ ਵੱਲ ਅਤੇ ਦੂਜਾ ਬਚਨੇ ਦੀ ਮੋਟਰ ਵਲ ਨੂੰ ਤੁਰ ਗਏ । ਨੌਜਵਾਨ ਨੇ ਪਿੰਡ ਨੂੰ ਜਾਣਾ ਸੀ ਇਸ ਕਰਕੇ ਉਸ ਨੇ ਪਿੰਡ ਜਾਣ ਵਾਲੇ ਪਰਛਾਵੇਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਸਰਕੰਡੇ ਦੇ ਜੰਗਲ ਤੋਂ ਬਾਹਰ ਆਉਂਦਿਆਂ ਹੀ ਪਰਛਾਵੇਂ ਦੇ ਨਾਲ ਰਲ ਗਿਆ ਪਰਛਾਵਾਂ ਹੋਰ ਤੇਜ਼ ਤੁਰਨ ਲੱਗਾ । ਗੱਭਰੂ ਨੇ ਭੱਜ ਕੇ ਰਾਹ ਰੋਕ ਲਿਆ। ਟਾਰਚ ਦੀ ਰੋਸ਼ਨੀ ਮੂੰਹ ਤੇ ਮਾਰੀ। ਇਕ ਵੀਹ ਕੁ ਸਾਲ ਦੀ ਕੁੜੀ ਸੀ ਉਸ ਨੇ ਗੱਭਰੂ ਨੂੰ ਰਸਤਾ ਛੱਡ ਦੇਣ ਲਈ ਕਿਹਾ। ਪਰਛਾਵੇਂ ਦੀ ਸ਼ਕਲ ਤੇ ਆਵਾਜ਼ ਪਹਿਚਾਣੀ ਜਾ ਚੁੱਕੀ ਸੀ ਇਸ ਕਰਕੇ ਜੋ ਗੱਭਰੂ ਦੇ ਅੰਦਰ ਕੋਈ ਡਰ ਸੀ ਉਹ ਵੀ ਦੂਰ ਹੋ ਗਿਆਂ । ਉਸ ਨੇ ਕੁੜੀ ਨੂੰ ਧਮਕੀ ਦਿਤੀ ਕਿ ਜੇ ਤੂੰ ਸਭ ਸਚ ਨਾ ਦਸਿਆ ਤਾਂ ਮੈਂ ਸਾਰੇ ਪਿੰਡ ਵਿਚ ਇਹ ਗੱਲ ਦਸ ਦੇਣੀ ਹੈ । ਗਭਰੂ ਦੀ ਇਹ ਧਮਕੀ ਰਾਸ ਆ ਗਈ। ਉਸ ਕੁੜੀ ਨੇ ਮੁੰਡੇ ਦਾ ਨਾਂ ਜਗਮੀਤ ਦਸਿਆ ਅਤੇ ਸਾਰੀਆਂ ਘਟਨਾਵਾਂ ਪਿੱਛੇ ਜਗਮੀਤ ਦਾ ਹੱਥ ਵੀ ਮੰਨ ਲਿਆ । ਗੱਭਰੂ ਨੇ ਉਸ ਨਾਲ ਵਾਅਦਾ ਕੀਤਾ ਕਿ ਤੁਹਾਡੀ ਗੱਲ ਤਾਂ ਆਪਣੇ ਤੀਕ ਸੀਮਿਤ ਰਖਾਂਗਾ ਤੇ ਮੁੜ ਤੋਂ ਕਦੇ ਵੀ ਅਜਿਹੀਆਂ ਹਰਕਤਾਂ (ਭਾਵ ਭੂਤਾਂ ਵਾਲੀਆਂ) ਨਹੀਂ ਕੀਤੀਆਂ ਜਾਣਗੀਆਂ। ਉਸਨੇ ਇਹ ਗਲ ਮੰਨ ਲਈ। ਉਸ ਤੋਂ ਬਾਅਦ ਨੌਜਵਾਨ ਜਤੂ ਅੰਦਾਜ਼ ਵਿਚ ਜਗਮੀਤ ਕੋਲ ਗਿਆ । ਉਸ ਤੋਂ ਵੀ ਉਸਨੇ ਇਹੀ ਵਾਅਦਾ ਲਿਆ ਕਿ ਮੁੜ ਇਥੇ ਉਹ ਕੋਈ ਹੱਡੀਆਂ, ਪੱਥਰ ਸੁੱਟਣ ਜਾਂ ਅਜਿਹੀ ਕੋਈ ਹੋਰ ਘਟਨਾ ਨਹੀਂ ਕਰੇਗਾ । ਮਜ਼ਬੂਰੀ ਵਿਚ ਜਗਮੀਤ ਨੇ ਸਭ ਸਵੀਕਾਰ ਕਰ ਲਿਆ ।

**ਕਾਰਣ—**

ਉਪਰੋਕਤ ਮੁੰਡੇ ਤੇ ਕੁੜੀ ਦਾ ਆਪਸ ਵਿਚ ਪਿਆਰ ਸੀ ਪਰ ਸਮਾਜਿਕ ਰੁਕਾਵਟਾਂ ਕਰਕੇ ਉਹ ਅਸਾਨੀ ਨਾਲ ਮਿਲ ਨਹੀਂ ਸਕਦੇ ਸਨ । ਜਿਥੇ ਉਹਨਾਂ ਦੇ ਮਿਲਣ ਵਾਲੀ ਠੀਕ ਥਾਂ ਸੀ ਉਥੇ ਉਸ ਸਮੇਂ ਟੱਟੀ ਜਾਣ ਵਾਲੀਆਂ ਔਰਤਾਂ ਅਤੇ ਆਦਮੀਆਂ ਦੀ ਭੀੜ ਹੁੰਦੀ ਸੀ । ਉਹਨਾਂ ਇਸ ਰੁਕਾਵਟ ਨੂੰ ਦੂਰ ਕਰਨ ਲਈ ਸਮਾਜ ਵਿਚ ਸਥਾਪਿਤ ਭੂਤ ਪ੍ਰੇਤ ਦੇ ਭਰਮ ਨੂੰ ਵਰਤਿਆ । ਕਿਸੇ ਬੰਦੇ ਵਲੋਂ ਵੀ ਇਸਦੀ ਪੜਤਾਲ ਕਰਨ ਦਾ ਹੌਂਸਲਾ ਨਾ ਕੀਤੇ ਜਾਣ ਕਰਕੇ ਸਚਾਈ ਸਾਹਮਣੇ ਨਾ ਆ ਸਕੀ । ਹੱਡੀਆਂ ਜਗਮੀਤ ਨੇ ਸਪੈਸ਼ਲ ਤੌਰ ਤੇ ਇਕੱਠੀਆਂ ਕਰਕੇ ਸੁੱਟੀਆਂ ਸਨ ।

# ਹੱਡ ਬੀਤੀਆਂ ਜੱਗ ਬੀਤੀਆਂ

## ਇਸ਼ਕ ਦਾ ਭੂਤ

"ਨਾਥ ਜੀ, ਬੜੇ ਖੁਸ਼ ਨਜ਼ਰ ਆਉਂਦੇ ਹੋ ?" ਮੈਂ ਡੇਰੇ ਵਿਚ ਜਾਂਦਿਆਂ ਹੀ ਪੁੱਛਿਆ। ਨਸ਼ੇ ਨਾਲ ਰੱਜਿਆ ਨਾਥ ਬੋਲਿਆ, "ਅੱਜ ਮੋਟੀ ਸਾਮੀ ਫਸੀ ਸੀ। ਅਸੀਂ ਬੁੱਧਵਾਰ ਦਾ ਇਕਰਾਰ ਕੀਤਾ । ਸਾਨੂੰ ਕਾਰ ਤੇ ਲੈਣ ਆਉਣਗੇ। ਜਾਂਦੇ-ਜਾਂਦੇ 100 ਰੁਪੈ ਮੱਥਾ ਵੀ ਟੇਕ ਗਏ ਹਨ ।"

"ਵਾਹ ਫੇਰ ਤਾਂ ਸੁੱਖ ਨਾਲ ਘਰੋਂ ਵੀ ਖੁਲ੍ਹੇ ਗੱਫੇ ਦੇ ਕੇ ਤੋਰਨਗੇ" ਮੈਂ ਅੱਗੇ ਗੱਲ ਤੋਰੀ ।

"ਕਿਉਂ ਨਹੀਂ, ਅਸੀਂ ਐਂਵੇਂ ਥੋੜ੍ਹੇ ਕਬਰਾਂ ਵਿਚ ਚਲੀਸੇ ਕਮਾਉਂਦੇ ਰਹਿੰਦੇ ਹਾਂ। ਘੱਟੋ ਘੱਟ ਇਕ ਹਜ਼ਾਰ ਲਵਾਂਗੇ ।"

"ਇੱਕ ਹਜ਼ਾਰ ਕਾਰ ਵਾਲਿਆਂ ਲਈ ਤਾਂ ਬਹੁਤ ਥੋੜਾ ਹੈ, ਨਾਥ ਜੀ ।"

"ਭਗਤਾ, ਹੋਰ ਅਗਲੇ ਦੇ ਕਪੜੇ ਹੀ ਉਤਾਰ ਲੈਣੇ ਚਾਹੀਦੇ ਹਨ; ਜ਼ਿਆਦਾ ਮੂੰਹ ਖੋਹਲਿਆਂ ਮੱਖੀਆਂ ਹੀ ਪੈਂਦੀਆਂ ਨੇ ।" ਨਾਥ ਨੇ ਉੱਤਰ ਦਿੱਤਾ ।

"ਨਾਥ ਜੀ, ਮੈਂ ਵੀ ਨਾਲ ਜਾ ਸਕਦਾ ਹਾਂ," ਮੈਂ ਪੁੱਛਿਆ ।

"ਜਰੂਰ, ਪਰ ਉੱਥੇ ਜਾ ਕੇ ਕਿਸੇ ਨਾਲ ਬੋਲਣਾ ਨਹੀ," ਨਾਥ ਨੇ ਮੈਨੂੰ ਹਦਾਇਤ ਕੀਤੀ।

ਨਾਥਾਂ ਕੋਲ ਜਾਣਾ ਮੇਰਾ ਮੰਤਰਾਂ ਵਿਚ ਵਿਸ਼ਵਾਸ ਨਹੀਂ ਸਗੋਂ ਭਿੰਨ-ਭਿੰਨ ਤਰ੍ਹਾਂ ਦੀ ਜਾਣਕਾਰੀ ਇਕੱਠੀ ਕਰਨਾ ਸੀ । ਅਗਲੇ ਦਿਨ ਠੀਕ ਸਮੇਂ ਤੇ ਕਾਰ ਆਈ। ਦੋ ਆਦਮੀ ਕਾਰ 'ਚੋਂ ਉਤਰੇ ਤੇ ਡੇਰੇ ਅੰਦਰ ਆਏ। ਆਉਂਦਿਆਂ ਹੀ "ਨਾਥ ਜੀ ਮਹਾਰਾਜ" ਕਹਿੰਦਿਆਂ ਉਹਨਾਂ ਚਰਨਾਂ ਤੇ ਮੱਥਾ ਟੇਕਿਆ। "ਕੀ ਪੀਓਗੇ ? ਰੱਬ ਦੇ ਪਿਆਰਿਓ ।" ਨਾਥ ਨੇ ਪੁੱਛਿਆ । "ਆਨੰਦ ਹੈ ਨਾਥ ਜੀ, ਬੱਸ ਤਿਆਰੀ ਕਰੋ । ਭੂਤ ਸਾਡੇ ਤੁਰਨ ਲੱਗਿਆਂ ਕੁੜੀ ਦੇ ਸਿਰ ਆ ਗਿਆ ਸੀ", ਆਉਣ ਵਾਲੇ ਆਦਮੀਆਂ ਨੇ



ਹੱਥ ਜੋੜ ਕੇ ਬੇਨਤੀ ਕੀਤੀ। "ਉਸਨੂੰ ਅਸੀਂ ਕੈਦ ਕਰ ਕੇ ਲੈ ਆਉਣਾ ਹੈ। ਪਰ ਤੁਸੀਂ ਕਿਹੜਾਂ ਰੋਜ਼ ਆਉਣਾ ਹੈ ।" "ਨਹੀਂ ਮਹਾਰਾਜ ਕਿਸੇ ਚੀਜ਼ ਦੀ ਤਮੰਨਾ ਨਹੀਂ। ਤੁਸੀਂ ਜਲਦੀ ਤਿਆਰੀ ਕਰੋ। ਸਾਡੇ ਕੋਲੋਂ ਕੁੜੀ ਦੀ ਹਾਲਤ ਵੇਖੀ ਨਹੀਂ ਸੀ ਜਾਂਦੀ।" ਆਏ ਹੋਏ ਆਦਮੀਆਂ ਨੇ ਫੇਰ ਫਰਿਆਦ ਕੀਤੀ। "ਲਉ ਫੱਕਾ-ਫੱਕਾ ਦੁੱਧ ਹੀ ਲਵੋ" ਨਾਥ ਨੇ ਜ਼ੋਰ ਦੇਂਦਿਆਂ ਕਿਹਾ।

ਦੁੱਧ ਪੀਂਦਿਆਂ ਇੱਕ ਅਧਖੜ ਆਦਮੀ ਨੇ ਕਿਹਾ. "ਬਾਬਾ ਜੀ, ਅੱਜ ਕਾਕੇ ਦੇ ਵਿਆਹ ਨੂੰ ਮਸਾਂ ਦੋ ਮਹੀਨੇ ਹੋਏ ਹਨ। ਪਤਾ ਨਹੀਂ ਵਹੁਟੀ ਨੂੰ ਕੀ ਹੋ ਗਿਆ ? ਮੂੰਹ ਵਿਚੋਂ ਝੱਗ ਨਿਕਲਣੀ ਸ਼ੁਰੂ ਹੋ ਜਾਂਦੀ ਹੈ, ਫੇਰ ਬੇਹੋਸ਼ ਹੋ ਜਾਂਦੀ ਹੈ।"

ਨਾਥ ਨੇ ਆਪਣਾ ਪ੍ਰਭਾਵ ਪਾਉਣ ਲਈ ਅੱਖਾਂ ਮੀਟ ਕੇ ਕਿਹਾ, "ਜਿੰਨ ਬਹੁਤ ਤਕੜਾ ਹੈ।"

ਦੂਸਰਾ ਆਦਮੀ ਬੋਲਿਆ, "ਹਾਂ ਬਾਬਾ ਜੀ, ਉਹ ਤਾਂ ਸਾਨੂੰ ਲੂਣ ਘੋਟਣੇ ਮਾਰਨ ਲੱਗ ਜਾਂਦਾ ਹੈ।"

"ਤੁਸੀਂ ਫਿਕਰ ਨਾ ਕਰੋ, ਅਸੀਂ ਇਹੋ ਜਿਹੇ ਲੱਖਾਂ ਵੱਸ ਕੀਤੇ ਹਨ।" ਤ੍ਰਿਸ਼ੂਲ ਉਠਾਂਦਿਆਂ ਨਾਥ ਬੋਲਿਆ ।

ਅਸੀਂ ਕਾਰ ਵੱਲ ਚੱਲ ਪਏ। ਅਸੀਂ ਬੈਠੇ ਤਾਂ ਡਰਾਈਵਰ ਨੇ ਕਾਰ ਸਟਾਰਟ ਕਰਨੀ ਸ਼ੁਰੂ ਕੀਤੀ। ਪਰ ਕਾਰ ਸਟਾਰਟ ਨਾ ਹੋਈ। ਕਾਫ਼ੀ ਦੇਰ ਬਾਅਦ ਨਾਥ ਬੋਲਿਆ, "ਦੇਖ ਲਵੋ ਭਗਤੋ, ਹੁਣ ਉਹ ਸਾਡੀ ਕਾਰ ਸਟਾਰਟ ਨਹੀਂ ਹੋਣ ਦਿੰਦਾ। ਉਹ ਤੁਹਾਡੇ ਨਾਲ ਹੀ ਇਥੇ ਆਇਆ ਹੈ।" ਆਦਮੀ ਡਰ ਨਾਲ ਸਹਿਮ ਗਏ। ਇੱਕ ਸਹਿਮੀ ਹੋਈ ਆਵਾਜ਼ ਵਿਚ ਬੋਲਿਆ, "ਮਹਾਰਾਜ, ਸਾਨੂੰ ਬਚਾ ਲੈਣਾ" ਏਨੇ ਚਿਰ ਨੂੰ ਡਰਾਇਵਰ ਨੇ ਕਿਹਾ ਕਿ ਸੈਲਫ ਵਿਚ ਕੁਝ ਖਰਾਬੀ ਪੈ ਗਈ ਹੈ ਜਰਾ ਧੱਕਾ ਲਗਾਉਣਾ। ਅਸੀਂ ਕਾਰ ਵਿਚੋਂ ਉੱਤਰ ਕੇ ਧੱਕਾ ਲਗਾਇਆ ਤਾਂ ਕਾਰ ਸਟਾਰਟ ਹੋ ਗਈ ਅਤੇ ਅਸੀਂ ਚਾਲੇ ਪਾ ਦਿੱਤੇ।

ਜਦੋਂ ਕਾਰ ਚੱਲੀ ਤਾਂ ਨਾਥ ਨੇ ਮਾਲਾ ਫੇਰਨੀ ਸ਼ੁਰੂ ਕਰ ਦਿੱਤੀ। ਪਤਾ ਨਹੀ ਆਪਣੇ ਮੂੰਹ ਵਿਚ ਕੀ ਪੜ੍ਹਦਾ ਰਿਹਾ। ਦੋ ਵਜੇ ਅਸੀਂ ਉਹਨਾਂ ਦੇ ਘਰ ਪਹੁੰਚ ਗਏ। ਨਾਥ ਜੀ ਲਈ ਇੱਕ ਬੜਾ ਸੋਹਣਾ ਬਿਸਤਰ ਲਗਾਗਿਆ ਗਿਆ। ਮੈਨੂੰ ਬੈਠਣ ਵਾਸਤੇ ਕੁਰਸੀ ਭੇਟ ਕੀਤੀ ਗਈ। ਸਾਡੀ ਬਹੁਤ ਸੇਵਾ ਹੋਈ। ਨਾਥ ਨੇ ਘਰ ਵਾਲਿਆਂ ਕੋਲੋਂ ਪਹਿਲਾਂ ਸਾਰੀ ਜਾਣਕਾਰੀ ਪ੍ਰਾਪਤ ਕਰ ਲਈ। ਮੈਂ ਵਿਚੋਂ ਵਿਚ ਬੜਾ ਖੁਸ਼ ਸਾਂ ਕਿ ਵੇਖਾਂਗੇ ਭੂਤ ਨਿਕਲਦਾ ਹੈ ਜਾਂ ਨਾਥ ਜੀ ਦੀ ਬੀਬੀ ਵਲੋਂ ਘਸੁੰਨ ਮੁੱਕੀਆਂ ਨਾਲ ਸੇਵਾ ਹੁੰਦੀ ਹੈ। ਪਰ ਨਾਥ ਨੇ ਕਮਾਲ ਕਰ ਦਿੱਤੀ। ਨਾਥ ਨੇ ਘਰ ਵਾਲਿਆਂਨੂੰ ਕਿਹਾ, "ਕੀਲ ਕਰਨੀ ਬੜੀ ਔਖੀ ਹੈ, ਲੜਕੀ ਨੂੰ ਪਿਛਲੇ ਅੰਦਰ ਰਹਿਣ ਦਿਉ। ਬਾਕੀ ਪਰਿਵਾਰ ਦਾ ਕੋਈ ਮੈਂਬਰ ਲਾਗੇ ਨਹੀਂ ਚਾਹੀਦਾ।"

"ਇਹ ਕਿਉ ?" ਉਸਦਾ ਘਰ ਵਾਲਾ ਬੋਲਿਆ, ਅੱਗੇ ਤਾਂ ਕਿਸੇ ਬਾਬੇ ਨੇ ਅਜਿਹਾ ਨਹੀਂ ਕੀਤਾ।"

"ਭਲੇ ਲੋਕ ਸਾਡੇ ਕੋਲ ਤਾਂ ਸ਼ਕਤੀ ਹੈ, ਪਰ ਤੁਸੀਂ ਕਿਵੇਂ ਬਚੋਗੇ ? ਕੋਈ ਨੁਕਸਾਨ ਹੋ ਗਿਆ ਤਾਂ ਮੈਂ ਜੁਮੇਂਵਾਰ ਨਹੀਂ।" ਘਰ ਵਾਲੇ ਡਰ ਗਏ ਅਤੇ ਸਾਨੂੰ ਲੜਕੀ ਕੋਲ ਕੋਲ ਛੱਡ ਕੇ ਆਪ ਦੂਰ ਚਲੇ ਗਏ। ਮੈਂ ਨਾਥ ਨੂੰ ਪੁੱਛਿਆ "ਮੈਨੂੰ ਤਾਂ ਬਚਾ ਲਵੋਗੇ ਨਾ ?" ਸਾਡੇ ਹੁੰਦਿਆਂ ਤੈਨੂੰ ਕਾਹਦਾ ਡਰ। ਸਗੋਂ ਲੋੜ ਪੈਣ ਤੇ ਸਾਡੇ ਕੰਮ ਆਵੇਂਗਾ।" ਨਾਥ ਨੇ ਉੱਤਰ ਦਿੱਤਾ "ਮੈਂ ਸਮਝਿਆ ਨਹੀਂ ਨਾਥ ਜੀ," ਮੈਂ ਫੇਰ ਪੁੱਛਿਆ।

"ਜੇਕਰ ਭੂਤ ਸਾਡੇ ਗੱਲ ਪੈਣ ਲੱਗਿਆ ਤਾਂ ਤੂੰ ਵਾਲਾ ਤੋਂ ਫੜ ਲਈ, ਸਮਝਿਆ।" ਨਾਥ ਨੇ ਮੈਨੂੰ ਕਿਹਾ।

"ਨਾਥ ਜੀ ਵਾਲਾਂ ਤੋਂ ਕਿਉਂ ?" ਮੈ ਫੇਰ ਪੁਛਿਆ। "ਭੂਤ ਗੁਲਾਮ ਹੋ ਜਾਂਦਾ ਹੈ।" ਨਾਥ ਨੇ ਮੈਨੂੰ ਜਾਣਕਾਰੀ ਦਿੱਤੀ।

ਅਸੀਂ ਬਲਬੀਰ ਕੌਰ ਦੇ ਕਮਰੇ ਵਿਚ ਚਲੇ ਗਏ। ਨਾਥ ਨੇ ਮੈਨੂੰ ਧੂਫ ਧੁਖਾਉਣ ਲਈ ਕਿਹਾ ਤੇ ਆਪ ਮੰਤਰ ਪੜ੍ਹਨ ਲੱਗਾ।
ਜਿਉਂ ਹੀ ਉਸਨੇ ਉੱਚੀ ਸਾਰੀ 'ਜੈ ਸ਼ਿਵ ਸ਼ੰਕਰ' ਕਿਹਾ, ਬਲਬੀਰ ਕੌਰ ਨੇ ਅੱਖਾਂ ਵਖਾਉਣੀਆਂ ਸ਼ੁਰੂ ਕਰ ਦਿੱਤੀਆਂ। ਉਸਨੇ ਸਾਨੂੰ ਡਰਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਤਰਾਂ-ਦੀਆਂ ਆਵਾਜਾਂ ਕਢਦੀ ਰਹੀ। ਆਖਿਰ ਉਹ ਚਿੱਲਾਈ, "ਆਪਣੀ ਖੈਰ ਚਾਹੁੰਦੇ ਹੋ ਤਾਂ ਚਲੇ ਜਾਉ ਨਹੀਂ ਤਾਂ ਮੈਂ ਤੁਹਾਡੀ ਜਾਨ ਕੱਢ ਲਵਾਂਗੀ।"

ਨਾਥ ਨੇ ਵੀ ਕੜਕਦੀ ਆਵਾਜ਼ ਵਿਚ ਕਿਹਾ, "ਅਸੀਂ ਤੈਨੂੰ ਕੀਲ ਲਿਆ ਹੈ। ਹੁਣ ਤੇਰਾ ਜੋਰ ਨਹੀਂ ਚੱਲ ਸਕਦਾ।" ਨਾਲ ਹੀ ਆਪਣਾ ਤ੍ਰਿਸ਼ੂਲ ਜ਼ੋਰ ਦੀ ਉਸਦੇ ਮੌਰਾ ਵਿਚ ਜੜ ਦਿੱਤਾ ਤੇ ਬੱਸ ਫੇਰ ਵਾਲਾਂ ਤੋਂ ਪਕੜ ਲਿਆ। ਨਾਥ ਫੇਰ ਬੋਲਿਆ, "ਹੁਣ ਤੈਨੂੰ ਸਮਝ ਆ ਗਈ ਹੋਵੇਗੀ, ਅਸੀਂ ਕੌਣ ਹਾਂ। ਅਸੀ ਤੇਰੀਆਂ ਸਭ ਮੁਸ਼ਕਿਲਾਂ ਹੱਲ ਕਰ ਦਿਆਂਗੇ। ਸਾਨੂੰ ਸੱਚ ਦੱਸਦੇ। ਨਹੀਂ ਤਾਂ ਸਵਾ ਮਹੀਨਾ ਚੌਂਕੀਆਂ ਭਰਾਵਾਂਗੇ।" ਬਲਬੀਰ

ਕੌਰ ਤੇ ਰੋਅਬ ਪੈ ਗਿਆ ਤੇ ਉਹ ਸਹਿਮੀ ਆਵਾਜ਼ ਵਿਚ ਬੋਲੀ, "ਮਹਾਰਾਜ ਮੈਨੂੰ ਮੁਆਫ ਕਰ ਦਿਉ। ਮੈਂ ਸਭ ਸੱਚ ਸੱਚ ਦੱਸ ਦੇਵਾਂਗੀ।" "ਬਾਬਿਆਂ ਨੇ ਤੈਨੂੰ ਮਾਫ ਕੀਤਾ, ਪਰ ਸਾਰੀ ਗੱਲ ਸੱਚ ਸੱਚ ਦੱਸੀਂ।" ਨਾਥ ਬੋਲਿਆ।

"ਬਾਬਾ ਜੀ ਮੈਂ ਆਪਣੇ ਪੇਕਿਆਂ ਦੇ ਇੱਕ ਲੜਕੇ ਨੂੰ ਪਿਆਰ ਕਰਦੀ ਹਾਂ। ਇਹ ਮੈਨੂੰ ਜਾਣ ਨਹੀਂ ਦਿੰਦੇ।"

"ਇਹ ਤੇਰੇ ਸਿਰ ਮਾਰਨ ਦਾ ਕਾਰਨ ਤਾਂ ਹੋ ਗਿਆ ਪਰ ਮੂੰਹ ਵਿਚ ਝੱਗ ਕਿਉਂ ਆਉਂਦੀ ਹੈ?" ਨਾਥ ਨੇ ਜਾਨਣਾ ਚਾਹਿਆ।

"ਬਾਬਾ ਜੀ ਮੈਂ ਰੀਠਿਆਂ ਦਾ ਆਟਾ ਮੂੰਹ ਵਿਚ ਪਾ ਲੈਂਦੀ ਹਾਂ।" ਬਲਬੀਰ ਕੌਰ ਨੇ ਹੋਰ ਭੇਤ ਖੋਹਲਿਆ।

"ਜੇਕਰ ਤੈਨੂੰ ਉਸ ਲੜਕੇ ਕੋਲ ਹਰੇਕ ਮਹੀਨੇ ਬਾਅਦ ਜਾਣ ਦਿੱਤਾ ਜਾਵੇ ਫੇਰ ਤਾਂ ਅਜਿਹਾ ਨਹੀਂ ਕਰੇਂਗੀ?" ਨਾਥ ਨੇ ਪੁੱਛਿਆ।

"ਨਹੀਂ ਬਾਬਾ ਜੀ, ਮੈਂ ਸਾਰੀ ਉਮਰ ਤੇਰੇ ਗੁਣ ਗਾਵਾਂਗੀ" ਬਲਬੀਰ ਕੌਰ ਨੇ ਕਿਹਾ। ਨਾਥ ਵੀ ਤੇ ਮੈਂ ਵੀ ਇਹ ਸੁਣਕੇ ਬੜੇ ਖੁਸ਼ ਹੋਏ।

ਅਸੀਂ ਕਮਰੇ 'ਚੋਂ ਬਾਹਰ ਨਿਕਲੇ। ਨਾਥ ਨੇ ਕਿਹਾ, "ਅਸੀਂ ਬੜੀ ਮਿਹਨਤ ਕੀਤੀ ਹੈ। ਬੀਬੀ ਦੀ ਬਚਪਨ ਦੀ ਸਹੇਲੀ ਦੀ ਰੂਹ ਇਸ ਨੂੰ ਚਿੰਬੜੀ ਹੋਈ ਹੈ। ਇਸ ਲਈ ਬੀਬੀ ਨੂੰ ਹਰ ਮਹੀਨੇ ਪੇਕੇ ਜਾਣਾ ਪਿਆ ਕਰੇਗਾ।" "ਬਾਬਾ ਜੀ ਕਾਹਦੇ ਲਈ?" ਬਲਬੀਰ ਕੌਰ ਦੇ ਘਰ ਵਾਲੇ ਨੇ ਪੁਛਿਆ। "ਭਲੇ ਲੋਕ ਉਥੇ ਇਹ ਤਿੰਨ ਸੂਤ ਕੱਤਿਆ ਕਰੇਗੀ ਅਤੇ ਉਹ ਚਾਕ ਕਰਨਾ ਹੋਵੇਗਾ।" "ਠੀਕ ਹੈ ਬਾਬਾ ਜੀ, ਆਰਾਮ ਮਿਲਣਾ ਚਾਹੀਦਾ ਭਾਵੇਂ ਕਿਸ ਤਰ੍ਹਾਂ ਵੀ ਮਿਲੇ," ਬਲਬੀਰ ਕੌਰ ਦੀ ਸੱਸ ਬੋਲੀ। ਸਾਰੀਆਂ ਨਾਥ ਨੂੰ ਮੱਥਾ ਟੇਕਣਾ ਸ਼ੁਰੂ ਕਰ ਦਿੱਤਾ।

ਤੁਰਨ ਲੱਗਿਆ ਦਸ ਮੀਟਰ ਟੈਰੀਕਾਟ ਦਾ ਕੱਪੜਾ, ਪੱਗ ਅਤੇ 900 ਰੁਪੈ ਨਾਥ ਦੀ ਭੇਟਾ ਕੀਤੇ ਗਏ। ਅਸੀਂ ਜਿਸ ਕਾਰ ਤੇ ਗਏ ਸੀ ਵਾਪਸ ਉਸੇ ਤੇ ਹੀ ਛੱਡ ਗਏ। ਡੇਰੇ ਆਕੇ ਨਾਥ ਨੇ ਲੜਕੇ ਨੂੰ ਪੈਸੇ ਦਿੱਤੇ ਅਤੇ ਸ਼ਰਾਬ ਦੀ ਬੋਤਲ ਲਿਆਉਣ ਲਈ ਕਿਹਾ। ਕੁਝ ਦੇਰ ਪਿਛੋਂ ਮੈਂ ਕਿਹਾ "ਨਾਥ ਜੀ ਤੁਸੀਂ ਤਾਂ ਮਰੀਆਂ ਰੂਹਾਂ ਕੈਦ ਕਰਦੇ ਹੋ, ਇਸ਼ਕ ਦਾ ਭੂਤ ਦਾ ਜ਼ਿੰਦਾ ਹੈ।" ਚੁੱਪ ਕਰ ਮੁੰਡਿਆ ਐਵੇਂ ਸਾਡੀ ਰੋਟੀ ਰੋਜ਼ੀ ਵਿਚ ਲੱਤ ਨਾ ਮਾਰੀਂ।" ਨਾਥ ਮੁਸਕਰਾਇਆ।

—ਜੀਤ ਖੈਰਦੀਵਾਲਾ

## ਬਾਬਿਆਂ ਦੇ ਬੁਲਬੁਲੇ

ਤਰਕਸ਼ੀਲ ਸੁਸਾਇਟੀ ਤੋਂ ਕੁਝ ਚਿਰ ਪਹਿਲਾਂ ਦੀ ਗੱਲ ਹੈ ਕਿ ਜਦੋਂ ਵੀ ਸਾਡੇ ਘਰ ਵਿਚ ਕੋਈ ਜਣਾ ਮਾੜਾ ਮੋਟਾ ਵੀ ਢਿੱਲਾ-ਮੱਠਾ ਹੁੰਦਾ ਤਾਂ ਮੇਰੀ ਅੰਮਾ ਇਹ ਸਮਝਦੀ ਕਿ ਇਹ ਕਿਸੇ ਪੀਰ-ਫਕੀਰ ਦੀ ਕਸਰ ਕਰਕੇ ਹੈ ਤੇ ਇਹ ਵੇਖਣ ਲਈ ਕਿਸ ਪੀਰ-ਫਕੀਰ ਦੀ ਕਸਰ ਕਰਕੇ ਹੈ ਇੰਜ ਕਰਦੀ :—

ਪਰਾਂਤ ਵਿਚ ਥੋੜਾ ਜਿਹਾ ਪਾਣੀ ਪਾ ਕੇ, ਇਕ ਖਾਲੀ ਟੋਪ ਮੂੱਧਾ ਕਰਕੇ ਪਰਾਂਤ ਵਿਚਾਲੇ ਰੱਖ ਦਿੰਦੀ। ਟੋਪ ਦੇ ਉੱਪਰ ਬਲਦੀਆਂ ਪਾਥੀਆਂ ਦੇ ਉਨ੍ਹੇ ਹੀ ਟੁਕਰੇ ਰੱਖ ਦਿੱਤੇ ਜਾਂਦੇ ਜਿੰਨੇ ਦੇਵੀ-ਦੇਵਤਿਆਂ ਨੂੰ ਮੰਨਿਆਂ ਜਾਂਦਾ ਕਿ ਇਹ ਪਾਥੀ ਬਾਬੇ ਮਲੇਰਕੋਟਲੇ ਵਾਲੇ ਦੀ ਹੈ, ਇਹ ਬਾਬੇ ਜੰਡ ਵਾਲੇ ਦੀ, ਇਹ ਤਾਏ ਦੀ, ਇਹ ਤਾਈ ਦੀ, ਇਹ ਦੇਵੀ ਮਾਤਾ ਆਦਿ ਦੀ ਹੈ। ਕੁਝ ਚਿਰ ਬਾਦ ਟੋਪ ਦੇ ਕਿਸੇ ਪਾਸਿਉਂ ਪਾਣੀ ਦੇ ਬਲਬਲੇ ਨਿਕਲਣ ਲੱਗ ਪੈਂਦੇ ਅਤੇ ਜਿਸ ਪਾਥੀ ਕੋਲੋਂ ਇਹ ਬੁਲਬਲੇ ਨਿਕਲਦੇ ਉਸਦੀ ਹੀ ਕਸਰ ਮੰਨ ਲਈ ਜਾਂਦੀ ਤੇ ਫਿਰ ਉਸਦੀ ਬੰਦੇ ਨੂੰ ਠੀਕ ਕਰਨ ਲਈ ਸੁਖਨਾ ਸੁੱਖੀ ਜਾਂਦੀ, ਜੇ ਕਿਸੇ ਦੇਵੀ ਦੇਵਤੇ ਦਾ ਪਹਿਲਾਂ ਹੀ ਸਭ ਕੁਝ ਦਿੱਤਾ ਗਿਆ ਹੁੰਦਾ ਤਾਂ ਇਹ ਸਮਝਦੀ ਕਿ ਲੱਗਿਆ ਨਹੀਂ ਤੇ ਦੁਬਾਰਾ ਸੁਖਨਾ ਸੁੱਖੀ ਜਾਂਦੀ। ਇਸ ਸਭ ਕੁਝ ਦੇ ਨਾਲ ਹੀ ਦੇਸੀ ਤੇ ਅੰਗਰੇਜ਼ੀ ਇਲਾਜ ਵੀ ਚਲਦਾ ਰਹਿੰਦਾ ਤੇ ਇਹ ਸਭ ਕੁਝ ਮੇਰੀ ਸਮਝ ਤੋਂ ਬਾਹਰ ਹੁੰਦਾ।

ਪਰ ਹੁਣ ਤਰਕਸੀਲ ਸੁਸਾਇਟੀ ਵਿਚ ਆ ਕੇ ਜਦੋਂ ਤਰਕਸੀਲ ਨਜਰੀਏ ਨਾਲ ਇਹ ਸਭ ਕੁਝ ਦੇਖਣ ਦੀ ਕੋਸ਼ਿਸ਼ ਕੀਤੀ ਤਾਂ ਪਤਾ ਲੱਗਿਆ ਕਿ ਬੁਲਬਲੇ ਨਿਕਲਣ ਦਾ ਅਸਲ ਚੱਕਰ ਕੀ ਸੀ?

ਗੱਲ ਬੜੀ ਸਿਧੀ-ਸਾਧੀ ਹੈ ਕਿ ਪਰਾਂਤ ਵਿਚ ਪਾਣੀ ਹੈ, ਵਿਚ ਟੋਪ ਮੂਧਾ ਕਰਕੇ ਉਪਰ ਅੱਗ ਰੱਖ ਦਿੱਤੀ ਗਈ ਹੈ ਜਿਸ ਨਾਲ ਟੋਪ ਅੰਦਰਲੀ ਹਵਾ ਗਰਮ ਹੋ ਕੇ ਫੈਲ ਜਾਂਦੀ ਹੈ (ਸਾਇੰਸ ਦੇ ਨਿਯਮ ਮੁਤਾਬਕ ਪਦਾਰਥ ਗਰਮੀ ਨਾਲ ਫੈਲਦੇ ਤੇ ਠੰਢ ਨਾਲ ਸੁੰਗੜਦੇ ਹਨ) ਤੇ ਇਸ ਹਵਾ ਨੇ ਬਾਹਰ ਨਿਕਲਣਾ ਹੀ ਨਿਕਲਣਾ ਹੈ ਸੋ ਜਿੱਥੇ ਵੀ ਹਵਾ ਨੂੰ ਪਰਾਤ ਤੇ ਟੋਪ ਵਿਚਾਲੇ ਮਾੜੀ ਮੋਟੀ ਵੀ ਵਿਰਲ ਥਿਆਉਂਦੀ ਹੈ ਉਥੋਂ ਬੁਲਬਲਿਆਂ ਦੇ ਰੂਪ ਵਿਚ ਬਾਹਰ ਨਿਕਲਣ ਲਗ ਪੈਂਦੀ ਹੈ ਅਤੇ ਜਿਸ ਪਾਥੀ ਕੋਲੋਂ ਇਹ ਬੁਲਬਲੇ ਨਿਕਲਦੇ ਹਨ ਸਮਝ ਇਹ ਲਿਆ ਜਾਂਦਾ ਹੈ ਕਿ ਉਸ ਦੇਵੀ-ਦੇਵਤੇ ਦੀ ਕਸਰ ਹੈ। ਪਰਤਆਉਣ ਲਈ ਤੁਸੀਂ ਇੰਜ ਵੀ ਕਰ ਸਕਦੇ ਹੋ ਕਿ ਜਾਂ ਟੋਪ ਜਾਂ ਪਰਾਤ ਨੂੰ ਉਸਦੀ ਥਾਂ ਤੋਂ ਹਿਲਾ ਦਿਉ ਜਾਂ ਫਿਰ ਪਾਥੀਆਂ ਨੂੰ ਹੀ ਅਗਾਂਹ-ਪਿਛਾਂਹ ਕਰ ਦਿਉ। ਜੇ ਬੁਲਬਲੇ ਬਾਬੇ ਜੰਡ ਵਾਲੇ ਪਾਸਿਉਂ ਨਿਕਲੇ ਐ, ਤਾਂ ਹੋ ਸਕਦਾ ਹੈ ਬੁਲਬਲੇ ਹੁਣ ਤਾਏ ਵਾਲੇ ਪਾਸਿਉਂ ਜਾਂ ਤਾਈ ਵਾਲੇ ਪਾਸਿਉਂ, ਜਾਂ ਫਿਰ ਦੇਵੀ-ਮਾਤਾ ਵਾਲੇ ਪਾਸਿਉਂ ਜਾਂ ਬਾਬੇ ਮਲੇਰਕੋਟਲੇ ਵਾਲੇ ਆਦਿ ਪਾਸਿਉਂ ਹੀ ਨਿਕਲਣ ਲੱਗ ਪੈਣ ਕਿਉਂਕਿ ਅਜਿਹਾ ਕਰਨ ਨਾਲ ਵਿਰਲ ਵਾਲੀ ਥਾਂ ਬਦਲ ਗਈ ਹੈ।

ਕੇਵਲ

**ਰਾਮਪੁਰਾ-ਫੂਲ**

# ਸ਼ੰਕਾ ਨਵਿਰਤੀ

ਸ਼ੰਕਾ—ਕੀ ਸੂਰਜ ਗ੍ਰਹਿਣ ਸਮੇਂ ਸੂਰਜ ਵੱਲ ਦੇਖਣਾ ਖਤਰਨਾਕ ਹੁੰਦਾ ਹੈ?

ਸੂਰਜ ਗ੍ਰਹਿਣ ਸਮੇਂ ਅਕਸਰ ਇਹ ਬਹੁਤ ਪ੍ਰਚਾਰ ਕੀਤਾ ਜਾਂਦਾ ਹੈ ਕਿ ਗ੍ਰਹਿਣ ਸਮੇਂ ਸੂਰਜ ਵੱਲ ਦੇਖਣਾ ਬਹੁਤ ਮਾੜਾ ਹੁੰਦਾ ਹੈ। ਕੀ ਇਸ ਸਮੇਂ ਕੋਈ ਖਾਸ ਕਿਸਮ ਦੀਆਂ ਕਿਰਨਾਂ ਸੂਰਜ 'ਚੋਂ ਨਿਕਲਦੀਆਂ ਹਨ, ਜੋ ਅੱਖਾਂ ਨੂੰ ਨੁਕਸਾਨ ਪਹੁੰਚਾਦੀਆਂ ਹਨ? ਜੇ ਇੰਜ ਨਹੀਂ ਤਾਂ ਫਿਰ ਐਨਾ ਪ੍ਰਚਾਰ ਕਿਉਂ ਕੀਤਾ ਜਾਂਦਾ ਹੈ?

ਮਾਸਟਰ ਦਲਬੀਰ ਸਿੰਘ

ਜੀਦਾ (ਬਠਿੰਡਾ)

ਨਵਿਰਤੀ—ਇਸੇ ਸਵਾਲ ਦਾ ਜਵਾਬ ਜਨਵਰੀ 88 ਦੇ 'ਸਾਇੰਸ ਟੂਡੇ' ਮੈਗਜੀਨ ਵਿਚ ਹੋਮੀ ਭਾਭਾ ਸੈਂਟਰ ਫਾਰ ਸਾਇੰਸ ਐਜੂਕੇਸ਼ਨ ਬੰਬਈ ਵਲੋਂ ਦਿੱਤਾ ਗਿਆ ਹੈ, ਜੋ ਅਸੀਂ ਪ੍ਰਸ਼ਨ ਕਰਤਾ ਅਤੇ ਹੋਰ ਪਾਠਕਾਂ ਦੀ ਜਾਣਕਾਰੀ ਲਈ ਹੂ-ਬਹੂ ਪੇਸ਼ ਕਰ ਰਹੇ ਹਾਂ।

ਸੂਰਜ ਦੀਆਂ ਕਿਰਣਾਂ ਕਿਸੇ ਵੀ ਸਮੇਂ ਖਤਰਨਾਕ ਨਹੀਂ ਹੁੰਦੀਆਂ ਬਸ਼ਰਤੇ ਕਿ ਚਮਕਦੇ ਸੂਰਜ ਵੱਲ ਲੰਮਾਂ ਸਮਾਂ ਸਿੱਧੇ ਨਾ ਦੇਖਿਆ ਜਾਵੇ। ਜੇ ਸੂਰਜ ਵੱਲ ਸਿੱਧਾ ਲਗਾਤਾਰ ਟਿਕਟਿਕੀ ਲਗਾ ਕੇ ਦੇਖਿਆ ਜਾਵੇ ਤਾਂ ਸੂਰਜੀ ਕਿਰਨਾਂ ਦੀ ਸ਼ਕਤੀ ਇਕ ਜਗ੍ਹਾ ਤੇ ਇੱਕਠੀ ਹੋ ਕੇ ਅੱਖ ਦੀ ਅੰਦਰੂਨੀ ਤਹਿ ਰੈਟਿਨਾ ਦੇ ਸੈੱਲਾਂ ਨੂੰ ਸਾੜ ਕੇ ਅੰਨ੍ਹਾਪਣ ਪੈਦਾ ਕਰ ਸਕਦੀ ਹੈ। ਆਮ ਤੌਰ ਤੇ ਅਸੀਂ ਸੂਰਜ ਵੱਲ ਲਗਾਤਾਰ ਨੀਝ ਲਗਾ ਕੇ ਨਹੀਂ ਦੇਖਦੇ। ਪਰ ਗ੍ਰਹਿਣ ਦੇ ਦੌਰਾਨ ਕੋਈ ਵਿਅਕਤੀ ਇਸ ਵਰਤਾਰੇ ਨੂੰ ਚੰਗੀ ਤਰ੍ਹਾਂ ਦੇਖਣ ਲਈ ਲਗਾਤਾਰ ਨੀਝ ਲਾ ਕੇ ਵੇਖ ਸਕਦਾ ਹੈ। ਇਹ ਖਤਰਨਾਕ ਹੈ ਖਾਸ ਕਰਕੇ ਨੰਗੀ ਅੱਖ ਨਾਲ ਚੰਦ ਦੇ ਪਿੱਛੋਂ ਨਿਕਲ ਰਹੇ ਸੂਰਜ ਵੱਲ ਦੇਖਣਾ। ਸੂਰਜ ਦੇ ਦਿਖਾਈ ਦੇ ਰਹੇ ਥੋੜ੍ਹੇ ਜਿਹੇ ਭਾਗ ਵਿਚੋਂ ਵੀ ਆ ਰਹੀ ਰੋਸ਼ਨੀ ਦੀ ਤੀਬਰਤਾ ਅੱਖਾਂ ਲਈ ਹਾਨੀਕਾਰਕ ਹੋ ਸਕਦੀ ਹੈ। ਇਸ ਲਈ ਇਹ ਸਲਾਹ ਦਿੱਤੀ ਜਾਂਦੀ ਹੈ ਕਿ ਸੂਰਜ ਗ੍ਰਹਿਣ ਵੱਲ ਰੰਗਦਾਰ ਸ਼ੀਸ਼ੇ ਰਾਹੀਂ ਹੀ ਦੇਖਿਆ ਜਾਵੇ।

## ਸਹਾਇਤਾ

1. ਰਾਜਿੰਦਰ ਪਾਲ ਸਿੰਘ ਅਤੇ ਚਰਨਜੀਤ ਕੌਰ (ਕੋਟਕਪੂਰਾ) ਵਲੋਂ ਆਪਣੇ ਘਰ ਲੜਕੀ ਵਿਵੇਕਜੋਤ ਦੇ ਪੈਦਾ ਹੋਣ ਦੀ ਖੁਸ਼ੀ ਵਿਚ ਵਿਗਿਆਨਕ ਵਿਚਾਰ ਨੂੰ 100 ਰੁਪਏ ਦਿੱਤੇ ਗਏ।

2. ਅਮਰਜੀਤ ਕੌਰ W/o ਡਾ. ਅਜੀਤਪਾਲ ਪਿਥੋ ਵਲੋਂ ਅਕੁੰਰ ਦੇ ਪਹਿਲੇ ਅਤੇ ਪਵੇਲ ਦੇ ਛੇਵੇਂ ਜਨਮ ਦਿਨ ਤੇ 100 ਰੁਪਏ ਸਹਾਇਤਾ ਭੇਜੀ ਗਈ।

3. ਸੁਰਿੰਦਰ ਗੁਪਤਾ ਰਾਮਪੁਰਾ ਫੂਲ ਵਲੋਂ ਆਪਣੇ ਪਿਤਾ ਸ਼੍ਰੀ ਕੁਲਵੰਤ ਰਾਏ ਜੀ ਦੇ ਦਿਹਾਂਤ ਉਤਰੰਤ ਹੋਏ ਸ਼ੋਕ ਸਮਾਗਮ ਸਮੇਂ 100 ਰੁਪਏ ਵਿਗਿਆਨਕ ਵਿਚਾਰ ਅਤੇ 100 ਰੁਪਏ ਤਰਕਸ਼ੀਲ ਸੁਸਾਇਟੀ ਨੂੰ ਸਹਾਇਤਾ ਦਿੱਤੀ ਗਈ।

4. ਰਾਮ ਸਿੰਘ ਬੰਗ ਪਟਿਆਲਾ ਵਲੋਂ ਆਪਣ ਮਾਤਾ ਸ਼੍ਰੀਮਤੀ ਕੇਸਰੀ ਦੇਈ ਦੇ ਦੇਹਾਂਤ ਉਪਰੰਤ ਹੋਏ ਸ਼ੋਕ ਸਮਾਗਮ ਸਮੇਂ 100 ਰੁਪਏ ਵਿਗਿਆਨਕ ਵਿਚਾਰ ਅਤੇ 50 ਰੁਪਏ ਤਰਕਸ਼ੀਲ ਸੁਸਾਇਟੀ ਨੂੰ ਦਿੱਤੇ ਗਏ।

5. ਸ਼੍ਰੀ ਜਗਦੀਸ਼ ਪ੍ਰਸ਼ਾਦ ਮੈਂਬਰ ਤਰਕਸ਼ੀਲ ਸੋਸਾਇਟੀ ਕੋਟਕਪੂਰਾ ਦਾ ਵਿਆਹ ਪਿਛਲੇ ਦਿਨੀਂ ਕਿਸੇ ਵੀ ਕਿਸਮ ਦੀਆਂ ਧਾਰਮਿਕ ਰਸਮਾਂ ਦੇ ਬਗੈਰ ਹੋਇਆ ਇਸ ਮੌਕੇ ਤੇ ਉਹਨਾਂ ਵਲੋਂ 25 ਰੁਪਏ ਵਿਗਿਆਨਕ ਵਿਚਾਰ ਦੀ ਸਹਾਇਤਾ ਲਈ ਦਿੱਤੇ ਗਏ।

6. ਡਾ. ਹਾਕਮ ਰਾਇ ਪਿੰਡ ਹਰਰਾਇਪੁਰ (ਬਠਿੰਡਾ) ਨੇ ਆਪਣੇ ਲੜਕੇ ਸ੍ਰੀ ਪ੍ਰੇਮ ਕੁਮਾਰ ਦੇ ਵਿਆਹ ਦੀ ਖੁਸ਼ੀ ਵਿਚ ਸ੍ਰੀ ਕੇਵਲ ਰਾਮਪੁਰਾਫੂਲ ਰਾਹੀਂ 200 ਰੁਪੈ ਤਰਕਸ਼ੀਲ ਸੋਸਾਇਟੀ ਰਾਮਪੁਰਾਫੂਲ ਨੂੰ ਸਹਾਇਤਾ ਦਿੱਤੀ ਗਈ।

# ਸੱਚ ਦੇ ਸੰਗਰਾਮ ਨੇ ਹਰਨਾ ਨਹੀਂ



ਸ਼ਹੀਦ ਜੈਮਲ ਸਿੰਘ ਪੱਡਾ

ਫਿਰਕੂ ਹਨੇਰੀ ਖਿਲਾਫ ਅਤੇ ਵਧੀਆ ਇਨਸਾਨੀ ਕਦਰਾਂ ਕੀਮਤਾਂ ਵਾਲੇ ਸਮਾਜ ਲਈ ਜੂਝ ਰਹੇ ਲੋਕਾਂ ਦਾ ਇਕ ਹੋਰ ਸਾਥੀ ਜੈਮਲ ਪੱਡਾ ਫਿਰਕੂ ਜਨੂੰਨੀਆਂ ਹਥੋਂ ਸ਼ਹੀਦ ਹੋ ਗਿਆ ਹੈ। ਕਵੀ, ਗਾਇਕ, ਕਿਸਾਨ ਆਗੂ ਅਤੇ ਇਨਕਲਾਬੀ ਘੁਲਾਟੀਏ ਜੈਮਲ ਪੱਡਾ ਦਾ ਸਮੁੱਚਾ ਜੀਵਨ ਲੋਕ ਹਿੱਤਾ ਦੇ ਲੇਖੇ ਲੱਗਿਆ ਹੋਇਆ ਸੀ। ਸੰਘਰਸ਼ ਦੇ ਅਖਾੜਿਆਂ ਵਿਚ ਆਗੂ ਰੋਲ ਨਿਭਾਉਣ ਤੋਂ ਇਲਾਵਾ, ਕਾ. ਬਲਦੇਵ ਮਾਨ ਦੀ ਸ਼ਹਾਦਤ ਤੋਂ ਬਾਅਦ, ਇਨਕਲਾਬੀ ਪਰਚੇ 'ਹਿਰਾਵਲ ਦਸਤਾ' ਦੀ ਸੰਪਾਦਨਾ ਦਾ ਭਾਰ ਵੀ ਉਸਨੇ ਸੰਭਾਲਿਆ ਹੋਇਆ ਸੀ।

ਇਹ ਠੀਕ ਹੈ ਕਿ ਮਿਹਨਤੀ ਲੋਕਾਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦੇ ਉਸਦੇ ਗੀਤ ਅਤੇ ਲੋਕਾਂ ਨੂੰ ਅਗਵਾਈ ਦਿੰਦੇ ਉਸਦੇ ਗਰਸਵੇਂ ਬੋਲ ਸਾਨੂੰ ਹੁਣ ਸੁਨਣ ਨੂੰ ਨਹੀਂ ਮਿਲਣਗੇ, ਪਰ ਜਿਹਨਾਂ ਰਾਹਾਂ ਤੇ ਚਲਦਾ ਹੋਇਆ ਉਹ ਜੀਵਨ ਵਾਰ ਗਿਆ ਉਹਨਾਂ ਰਾਹਾਂ ਤੇ ਰੋਹ ਨਾਲ ਪ੍ਰਚੰਡ ਹੋਏ ਹੋਰ ਕਾਫਲੇ ਅੱਗੇ ਨਾਲੋਂ ਵੀ ਵੱਧ ਦ੍ਰਿੜਤਾ ਨਾਲ ਚਲਦੇ ਰਹਿਣਗੇ। ਅਸੀਂ ਉਸਦੀ ਇਕ ਕਵਿਤਾ ਰਾਹੀਂ ਹੀ ਉਸ ਨੂੰ ਸਰਧਾਂਜਲੀ ਭੇਂਟ ਕਰ ਰਹੇ ਹਾਂ।

ਸਿਦਕ ਸਾਡੇ ਨੇ ਕਦੇ ਮਰਨਾ ਨਹੀਂ।
ਸੱਚ ਦੇ ਸੰਗਰਾਮ ਨੇ ਹਰਨਾ ਨਹੀਂ।
ਕਤਲ ਹੋਣਾ ਨਹੀਂ ਪਵਿਤਰ ਸੋਚ ਨੇ,
ਕੂੜ ਦਾ ਬੇੜਾ ਕਦੇ ਤਰਨਾ ਨਹੀਂ।
ਹੁਸਨ ਦੇ ਪੈਰਾਂ 'ਚ ਭਾਂਵੇ ਬੇੜੀਆਂ,
ਉਸ ਦੀ ਪਰ ਮਟਕ ਨੇ ਮਰਨਾ ਨਹੀਂ।
ਜ਼ੁਲਮ ਦੀ ਚੱਕੀ 'ਚ ਪਿਸਦੇ ਕਾਮਿਓ,
ਪਾਪ ਤੋਂ ਮੁਕਤੀ ਬਿਨਾਂ ਸਰਨਾ ਨਹੀਂ।
ਮੰਜ਼ਿਲਾਂ ਨੂੰ ਕਦਮ ਵਧਦੇ ਰਹਿਣਗੇ,
ਰਾਜੀਨਾਮਾ ਵਕਤ ਨਾਲ ਕਰਨਾ ਨਹੀਂ।
ਪੈਰ ਸੂਲਾਂ ਤੇ ਵੀ ਨਚਦੇ ਰਹਿਣਗੇ,
ਬੁੱਤ ਬਣ ਕੇ ਪੀੜ ਨੂੰ ਜੈਰਨਾ ਨਹੀਂ।
ਆਉਣ ਵਾਲਾ ਕਲ੍ਹ ਅਸਾਡਾ ਦੋਸਤੋ,
ਹਿੰਮਤ ਅੱਗੇ ਜਬਰ ਨੇ ਖੜ੍ਹਨਾ ਨਹੀਂ।



# ਖੇਤਾਂ ਦਾ ਪੁੱਤ—ਪਾਸ਼

—ਮੇਰੀ ਦੋਸਤ, ਕਵਿਤਾ ਬਹੁਤ ਹੀ ਨਿਸੱਤੀ ਹੋ ਗਈ ਹੈ ਜਦ ਕਿ ਹਥਿਆਰਾਂ ਦੇ ਨੌਂਹ ਭੈੜੀ ਤਰ੍ਹਾਂ ਵਧ ਆਏ ਹਨ ਤੇ ਹੁਣ ਹਰ ਤਰ੍ਹਾਂ ਦੀ ਕਵਿਤਾ ਤੋਂ ਪਹਿਲਾਂ ਹਥਿਆਰਾਂ ਨਾਲ ਯੁੱਧ ਕਰਨਾ ਜਰੂਰੀ ਹੋ ਗਿਆ ਹੈ।

'ਪਾਸ਼'



ਅਵਤਾਰ ਸਿੰਘ ਸੰਧੂ 'ਪਾਸ਼'

—23 ਮਾਰਚ ਦਾ ਦਿਨ ਸਾਡੇ ਇਤਿਹਾਸ ਦਾ ਸਭ ਤੋਂ ਕਾਲਾ ਦਿਨ ਹੋ ਨਿਬੜਿਆ ਹੈ। 23 ਮਾਰਚ 1931 ਨੂੰ ਸਾਡੀ ਲੋਕ-ਲਹਿਰ ਦਾ ਸਭ ਤੋਂ ਵੱਧ ਪ੍ਰਤਿਭਾ-ਸ਼ਾਲੀ, ਬਹਾਦਰ, ਇਮਾਨਦਾਰ ਅਤੇ ਸੰਭਾਵਨਾਵਾਂ ਭਰਪੂਰ ਆਗੂ ਭਗਤ ਸਿੰਘ ਆਪਣੇ ਦੋ ਸਾਥੀਆਂ ਸਮੇਤ ਫਾਂਸੀ ਦੇ ਤਖਤੇ ਤੇ ਚੜ੍ਹਾ ਦਿੱਤਾ ਗਿਆ ਸੀ ਅਤੇ ਹੁਣ 1988 ਦੀ 23 ਮਾਰਚ ਨੂੰ ਇਨਕਲਾਬੀ ਲਹਿਰ ਦਾ ਮਹਾਨ ਕਵੀ ਪਾਸ਼ ਆਪਣੇ ਸਾਥੀ ਹੰਸਰਾਜ ਸਮੇਤ ਫਾਸ਼ੀ ਦਰਿੰਦਿਆ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਗਿਆ। ਜਿਹਨਾਂ ਨੇ ਭਗਤ ਸਿੰਘ ਦੇ ਸਿਰਫ ਸੂਰਮੇ ਵਾਲੇ ਰੂਪ ਤੋਂ ਅੱਗੇ ਉਸਦੀ ਬੌਧਿਕ ਪ੍ਰਤਿਭਾ, ਜਥੇਬੰਧਕ ਸਮਰਥਾ ਅਤੇ ਲੋਕ-ਪੱਖੀ ਸਿਆਸਤ ਤੇ ਚੱਲ ਸਕਣ ਦੀ ਉਸਦੀ ਯੋਗਤਾ ਨੂੰ ਸਮਝਿਆ ਹੈ, ਉਹ ਜਾਣਦੇ ਹਨ ਕਿ ਅਸੀਂ ਰਾਜਸੀ ਖੇਤਰ ਵਿਚ ਭਗਤ ਸਿੰਘ ਦੀ ਘਾਟ ਅਜੇ ਤੱਕ ਪੂਰੀ ਨਹੀਂ ਕਰ ਸਕੇ। ਸਾਹਿਤ ਦੇ ਖੇਤਰ ਵਿਚ ਪਾਸ਼ ਦੀ ਘਾਟ ਕਦੇ ਪੂਰੀ ਹੋਵੇਗੀ ? ਜਾਪਦਾ ਨਹੀਂ।

ਅਨਪੜ੍ਹ ਕਿਸਾਨਾਂ, ਮਜ਼ਦੂਰ ਲੋਕਾਂ, ਸਾਦ ਮੁਰਾਦੇ ਪੇਂਡੂ ਲੋਕਾਂ ਵਲੋਂ ਵਰਤੇ ਜਾਂਦੇ ਸਿੱਧੇ ਸਾਦੇ ਸ਼ਬਦ ਉਸਦੀ ਕਲਮ ਤੇ ਚੜ੍ਹ ਕੇ ਅਜੇਹੀ ਕਵਿਤਾ ਬਣਦੇ ਜੋ ਕਿਸੇ ਵੀ ਆਰਾਮਪ੍ਰਸਤ ਬੁੱਧੀਜੀਵੀ ਦਾ ਵੀ ਮਨ ਦਾ ਚੈਨ ਲੈ ਉਡਦੇ ਹਨ। ਉਸ ਦੀ ਕਵਿਤਾ ਵਿਚਲੇ ਬਿੰਬ, ਬਿੰਬ ਨਾ ਰਹਿਕੇ ਜ਼ਿਹਨ ਵਿਚ ਬੰਬ ਬਣਕੇ ਫਟਦੇ ਸਨ। ਉਸਦੀ ਕਵਿਤਾ ਦੀ ਬੁਲੰਦੀ ਹੀ ਐਨੀ ਸੀ ਕਿ ਉਸ ਤੋਂ ਉਲਟ ਸੋਚ ਵਾਲੇ ਸਥਾਪਤੀ ਪੱਖੀ ਬੁਰਜੂਆ ਲੇਖਕ। ਆਲੋਚਕ ਵੀ ਉਸ ਦੀ ਪ੍ਰਤਿਭਾ ਨੂੰ ਮਾਨਤਾ ਦੇਣ ਲਈ ਮਜ਼ਬੂਰ ਸਨ।

ਫਿਰ ਇਸ ਤੋਂ ਵੱਡੀ ਗੱਲ ਕਿ ਪਾਸ਼ ਨੇ ਸਿਰਫ ਉਹੀ ਲਿਖਿਆ ਜੋ ਸੱਚ ਸੀ। ਉਹ ਵਿਕਿਆ ਨਹੀਂ, ਝੁਕਿਆ ਨਹੀਂ, ਡਰਿਆ ਨਹੀਂ ਅਤੇ ਚੁੱਪ ਕਰਕੇ ਬਰਦਾਸ਼ਤ ਕਰਨ ਬਾਰੇ ਤਾਂ ਉਸਦੀ ਆਪਦੀ ਆਖਰੀ ਛਪੀ ਕਵਿਤਾ ਹੀ ਕਿਸੇ ਹੋਰ ਦੀ ਵੀ 'ਸ਼ਾਂਤੀ' ਭੰਗ ਕਰ ਸਕਦੀ ਹੈ।

ਕਿਰਤ ਦੀ ਲੁੱਟ, ਸਭ ਤੋਂ ਖਤਰਨਾਕ ਨਹੀਂ ਹੁੰਦੀ,
ਪੁਲਸ ਦੀ ਕੁੱਟ, ਸਭ ਤੋਂ ਖਤਰਨਾਕ ਨਹੀਂ ਹੁੰਦੀ,
ਸਭ ਤੋਂ ਖਤਰਨਾਕ ਹੁੰਦਾ ਹੈ
ਮੁਰਦਾ ਸ਼ਾਂਤੀ ਨਾਲ ਭਰ ਜਾਣਾ
ਨਾ ਹੋਣਾ ਤੜਪ ਦਾ
ਸਭ ਸਹਿਣ ਕਰ ਜਾਣਾ—

ਅਸੀਂ ਜਾਣਦੇ ਹਾਂ ਕਿ ਅਜਿਹੀਆਂ ਕਾਰਵਾਈਆਂ ਸਚਾਈ ਨੂੰ ਕੁਚਲ ਨਹੀਂ ਸਕਦੀਆਂ, ਇਤਿਹਾਸ ਦਾ ਰੁੱਖ ਨਹੀਂ ਬਦਲ ਸਕਦੀਆਂ, ਪਿਛਾਕੜੀ ਸੋਚ ਤੇ ਉਹਨਾਂ ਦੀ ਚੜ੍ਹਤ ਵਕਤੀ ਹੈ। ਆਖਿਰ ਜਿੱਤ ਉਹਨਾਂ ਵਿਚਾਰਾਂ ਦੀ ਹੀ ਹੋਣੀ ਹੈ ਜਿੰਨਾਂ ਤੇ ਪਾਸ਼ ਚਲਦਾ ਰਿਹਾ ਹੈ ਪਰ......

......ਪਰ, ਭਾਵੁਕਤਾ ਪੱਲਾ ਨਹੀਂ ਛਡਦੀ ਕਿ, ਇਸ ਸਭ ਕੁਝ ਦੇ ਬਾਵਜੂਦ ਸਾਡਾ ਪਾਸ਼ ਤਾਂ ਮੁੜ ਕੇ ਨਹੀਂ ਆਵੇਗਾ।

ਪਾਸ਼ ਦੇ ਸਮਕਾਲੀ ਹੋਣਾ, ਉਸਦੀ ਸ਼ਾਇਰੀ ਨੂੰ ਪੜ੍ਹਨਾ, ਸੁਣਨਾ, ਸਮਝਣਾ ਤੇ ਮਾਣਨਾ ਅਤੇ ਫਿਰ ਉਸੇ ਪਾਸ਼ ਦੀ ਅਣਹੋਂਦ ਨੂੰ ਜਰਨਾ......

......ਯਾਰੋ, ਇਹ ਕਹਿਰ 'ਸਾਡੇ ਹੀ ਸਮਿਆਂ 'ਚ ਹੋਣਾ ਸੀ'। 'ਤਾਂ ਕਾਰਨ ਨੂੰ ਬੱਸੋ ਏਹੋ ਬਚਦਾ ਹੈ ਕਿ ਚੱਲਿਆ ਜਾਵੇ ਉੱਡਦੇ ਬਾਜ਼ਾ ਮਗਰ'।

# ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਦੂਰਦਰਸ਼ਨ ਕੇਂਦਰ ਜਲੰਧਰ ਅੱਗੇ ਧਰਨਾ

7 ਅਪ੍ਰੈਲ 1988 ਨੂੰ ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਜਲੰਧਰ ਟੀ. ਵੀ. ਅੱਗੇ ਧਰਨਾ ਦਿੱਤਾ ਗਿਆ। ਪ੍ਰੈਸ ਅਤੇ ਰੇਡੀਉ ਦੇ ਨਾਲ-ਨਾਲ ਟੈਲੀਵਿਜ਼ਨ ਅੱਜ ਕਲ੍ਹ ਲੋਕਾਂ, ਖਾਸ ਕਰਕੇ ਮੱਧਵਰਗ ਦੀ ਸੋਚ ਨੂੰ ਪ੍ਰਭਾਵਿਤ ਕਰਨ ਵਾਲਾ ਸਭ ਤੋਂ ਸ਼ਕਤੀਸ਼ਾਲੀ ਪ੍ਰਚਾਰ ਮੀਡੀਅਮ ਬਣ ਕੇ ਉਭਰ ਰਿਹਾ ਹੈ। ਅਫਸੋਸ ਦੀ ਗੱਲ ਹੈ ਕਿ ਸਰਕਾਰੀ ਕੰਟਰੋਲ ਹੇਠ ਚੱਲ ਰਹੇ ਇਸ ਪ੍ਰਚਾਰ ਸਾਧਨ ਨੂੰ ਲੋਕਾਂ ਲਈ ਠੀਕ ਜਾਣਕਾਰੀ ਦੇਣ ਅਤੇ ਉਹਨਾਂ ਦੀ ਸੋਚ ਦਾ ਪੱਧਰ ਉੱਚਾ ਚੁੱਕਣ ਦੀ ਬਜਾਏ ਇਸ ਨੂੰ ਲੋਕਾਂ ਵਿਚ ਅੰਧ ਵਿਸ਼ਵਾਸ, ਵਹਿਮ-ਭਰਮ ਅਤੇ ਗੈਰ ਵਿਗਿਆਨਕ ਵਿਚਾਰਾਂ ਦਾ ਪ੍ਰਚਾਰ ਕਰਨ ਲਈ ਵਰਤਿਆ ਜਾ ਰਿਹਾ ਹੈ। ਅਜਿਹੇ ਹੀ ਪ੍ਰੋਗਰਾਮਾਂ ਵਿਚੋਂ ਇੱਕ ਹੈ—'ਹੋਣੀ ਅਣਹੋਣੀ', ਜਿਸ ਵਿਚ ਭੂਤਾਂ ਪ੍ਰੇਤਾਂ, ਪੁਨਰਜਨਮ, ਟੈਲੀਪੈਥੀ ਅਤੇ ਹੋਰ ਅਜਿਹੀਆਂ ਬੇਸਿਰ ਪੈਰ ਗੱਲਾਂ ਨੂੰ ਠੀਕ ਸਿੱਧ ਕਰਨ ਦੀ ਕੋਸ਼ਿਸ਼ ਕਰਦੀਆਂ ਕਹਾਣੀਆਂ ਪੇਸ਼ ਕੀਤੀਆਂ ਜਾਂਦੀਆਂ ਹਨ।

ਤਰਕਸ਼ੀਲ ਸੋਸਾਇਟੀ ਪੰਜਾਬ, ਜੋ ਲੋਕਾਂ ਵਿਚ ਅੰਧ-ਵਿਸ਼ਵਾਸ ਫੈਲਾਉਣ ਦੀਆਂ ਹਰ ਪ੍ਰਕਾਰ ਦੀਆਂ ਕੋਸ਼ਿਸ਼ਾਂ ਨੂੰ ਨਾਕਾਮ ਕਰਨ ਲਈ ਵਚਨਬੱਧ ਹੈ, ਵਲੋਂ ਅਜਿਹੇ ਅੰਧ-ਵਿਸ਼ਵਾਸੀ ਪ੍ਰੋਗਰਾਮ ਦਾ ਵਿਰੋਧ ਕਰਨ ਲਈ ਇਹ ਧਰਨਾ ਦਿੱਤਾ ਗਿਆ ਧਰਨੇ ਨੂੰ ਤਰਕਸ਼ੀਲ ਸੋਸਾਇਟੀ ਦੇ ਆਗੂਆਂ ਰਾਜਿੰਦਰ ਸਿੰਘ ਭਦੌੜ, ਡਾ. ਅਜੀਤਪਾਲ, ਜੀਵਨ ਲਾਲ ਸ਼ਹਿਣਾ ਅਤੇ ਵਿਗਿਆਨਕ ਵਿਚਾਰ ਦੇ ਸੰਪਾਦਕ ਰਾਜਪਾਲ ਸਿੰਘ ਤੋਂ ਇਲਾਵਾ ਉਘੇ ਨਾਟਕਕਾਰ ਤੇ ਲੋਕ-ਆਗੂ ਗੁਰਸ਼ਰਨ ਸਿੰਘ ਵਲੋਂ ਸੰਬੋਧਿਤ ਕੀਤਾ ਗਿਆ। ਬੁਲਾਰਿਆਂ ਵਲੋਂ ਜਿੱਥੇ ਅਜਿਹੇ ਪ੍ਰੋਗਰਾਮਾਂ ਨੂੰ ਬੰਦ ਕਰਨ ਦੀ ਜੋਰਦਾਰ ਮੰਗ ਕੀਤੀ ਗਈ ਉਥੇ ਨਾਲ-ਨਾਲ ਲੋਕਾਂ ਨੂੰ ਵੀ ਅਜਿਹੇ ਪ੍ਰਚਾਰ ਤੋਂ ਸੁਚੇਤ ਰਹਿਣ ਦੀ ਅਪੀਲ ਕੀਤੀ ਗਈ ਅਤੇ ਸਰਕਾਰ ਤੇ ਕਾਬਜ਼ ਲੋਕਾਂ ਵਲੋਂ ਅਜਿਹੇ ਪ੍ਰੋਗਰਾਮ ਪੇਸ਼ ਕੀਤੇ ਜਾਣ ਮਗਰ ਛਿਪੇ ਮਕਸਦਾਂ ਨੂੰ ਸਪਸ਼ਟ ਕੀਤਾ ਗਿਆ। ਬਾਅਦ ਵਿਚ ਦੂਰਦਰਸ਼ਨ ਕੇਂਦਰ ਜਲੰਧਰ ਦੇ ਮੌਜੂਦ ਅਧਿਕਾਰੀਆਂ ਨੂੰ ਇਸ ਸੰਬੰਧੀ ਮੈਮੋਰੰਡਮ ਦਿੱਤਾ ਗਿਆ।

---


If Undelivered, Please Return

VIGYANIC VICHAR

POST BOX NO.–34

KOT KAPURA–151204


PRINTED MATTER

TO

________________

________________

________________